# ਵਰਿਆਮ

ਮਈ 1977

1/-




ਮੈਂ ਸੂਰਜ ਦਾ ਬਦਲਾਂਗਾ ਹਰ ਪਹਿਲਾ ਕਾਇਦਾ,
ਨਵਾਂ ਦਿਨ, ਨਵੀਂ ਰਾਤ, ਹੋਵੇਗੀ ਪੈਦਾ।
— ਬਾਵਾ ਬਲਵੰਤ

# ਅੰਮ੍ਰਿਤ ਬਚਨ

- ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ।
  ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ
  ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ।
  ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥—ਗੁਰੂ ਨਾਨਕ

- ਐਸੀ ਬਾਣੀ ਬੋਲੀਐ, ਮਨ ਕਾ ਆਪਾ ਖੋਇ
  ਔਰਨ ਕੋ ਸੀਤਲ ਕਰੇ, ਆਪੁ ਸੀਤਲ ਹੋਇ —ਕਬੀਰ

- ਬੋਲੀ ਤੋ ਅਣਮੋਲ ਹੈ ਜੁ ਕੋਈ ਜਾਣੈ ਬੋਲ
  ਹੀਏ ਤਰਾਜੂ ਤੋਲ ਕਰ ਤਬ ਮੁੱਖ ਬਾਹਰ ਖੋਲੁ

- ਅੰਮ੍ਰਿਤ ਬਚਨ ਨਸਰ ਵਿਚ ਵੀ ਨਜ਼ਮ ਹਨ ਤੇ ਨਜ਼ਮ ਵਿਚ ਰੱਬੀ ਗੀਤ ਹਨ । ਪ੍ਰੋ: ਪੂਰਨ ਸਿੰਘ

- ਆਦਮੀ ਫਿੱਕੇ ਬੋਲ ਤੇ ਫਿੱਕੇ ਵਿਚਾਰ ਤੇ ਫਿੱਕੀ ਨੁਕਤਾਚੀਨੀ ਨਾਲ ਆਪ ਮਰ ਜਾਂਦਾ ਹੈ ।...
  ਫਿੱਕਾ ਬੋਲਣਾ ਸਦਾ ਇਕ ਪਾਪ ਹੈ ਜਿਹੜਾ ਅਸੀਂ ਕਈ ਵੇਰੀ ਦਿਨ ਵਿਚ ਕਰਦੇ ਹਾਂ ।
  —ਪ੍ਰੋ: ਪੂਰਨ ਸਿੰਘ

- ਕਿਸੇ ਨੂੰ ਮੰਦਾ ਨਾ ਬੋਲਣਾ, ਕਿਸੇ ਸਿਰ ਅਹਿਸਾਨ ਕਰਨਾ ਨਹੀਂ ਹੁੰਦਾ, ਸਿਰਫ ਆਪਣੀ ਖੁਸ਼ੀ ਦੇ ਸੋਮੇ ਨੂੰ ਗੰਧਲਾ ਹੋਣੋ ਬਚਾਈ ਰਖਣਾ ਹੁੰਦਾ ਹੈ ।......
  ਸੁਖਾਵੇਂ ਬੋਲ ਖੁਸ਼ੀਆਂ ਦੇ ਖ਼ਜ਼ਾਨੇ ਦੀ ਸੁਨਿਹਰੀ ਕੁੰਜੀ ਹੁੰਦੇ ਹਨ । ਇਹ ਕੁੰਜੀ ਕਈ ਵਾਰ ਉਹ ਖੁਫੀਆ ਦਰ ਵੀ ਖੋਲ੍ਹ ਲੈਂਦੀ ਹੈ, ਜਿਹੜੇ ਕਈ ਰਿਸ਼ੀਆਂ ਮੁਨੀਆਂ ਲਈ ਵੀ ਨਹੀਂ ਖੋਲ੍ਹੇ ਜਾਂਦੇ ।
  —ਗੁਰਬਖ਼ਸ਼ ਸਿੰਘ ਪ੍ਰੀਤ ਲੜੀ

- ਬੋਲੀ ਖਿਆਲਾਂ ਦੀ ਵਰਦੀ ਹੈ ।—ਜਾਨਸਨ

- ਮਨੁੱਖ ਜਦੋਂ ਬੋਲਦਾ ਹੈ, ਉਹ ਆਪਾ ਵਿਖਾਂਦਾ ਹੈ । ਮਰਜ਼ੀ ਨਾਲ ਜਾਂ ਬੇ-ਮਰਜ਼ੀ ਉਹ ਆਪਣੇ ਹਰ ਲਫ਼ਜ਼ ਨਾਲ ਆਪਣੀ ਤਸਵੀਰ ਖਿੱਚਦਾ ਜਾਂਦਾ ਹੈ ।—ਐਮਰਸਨ

- ਖਿਆਲ ਗੁੰਚਾ ਹੈ, ਬੋਲੀ ਫੁੱਲ ਹੈ, ਅਮਲ ਫਲ ਹੈ ।—ਬੀਚਰ

—ਾਸਕ ਵਰਿਆਮ ਮਈ 1977

ਜਿਲਦ ਨੰ: 2 ਅੰਕ ਨੰ: 7

ਪ੍ਰਕਾਸ਼ਨ ਮਿਤੀ 5-5-77

ਮੁਖ ਸੰਪਾਦਕ : ਜਗਦੀਸ਼ ਸਿੰਘ

ਮੁੱਲ ਪ੍ਰਤੀ ਕਾਪੀ : 1 ਰੁਪਿਆ

ਸਾਲਾਨਾ ਚੰਦਾ ਦੇਸ : 12 ਰੁਪਏ

,, ,, ਵਿਦੇਸ਼ : 30 ਰੁਪਏ (ਸਮੁੰਦਰੀ ਡਾਕ ਰਾਹੀਂ)

ਲਾਈਫ ਮੈਂਬਰਸ਼ਿਪ : 200 ਰੁਪਏ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—144001.
ਫੋਨ : 2504 ਪੀ. ਪੀ.

Office Address :
WARIAM
(Punjabi Monthly)
Ladowali Road
Jullundur-144001

ਪੰਨਾ



## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ ਦੇ ਪਤਰ ਨੰਬਰ 3/1-77-ਐਡੀਟਰਚ, ਮਿਤੀ 2-3-77 ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ

# ਚਿੱਠੀ ਮਿਲਨ ਤੇ

—ਤਰਲੋਕ ਮਨਸੂਰ

ਕੀ ਲੈਣਾ ਹੈ ਮੂਹੋਂ ਬੋਲ ਕੇ ?
ਮਿਲਨ-ਘੜੀ ਦੀ ਸੁਚਮੁੱਤਾ ਨੂੰ —
ਕਾਹਨੂੰ ਜੂਠਿਆਂ ਕਰੀਏ ?
ਗੁੰਮ ਸੁੰਮ ਹੋਕੇ ਇਕ ਦੂਜੇ ਦੇ ਕੋਲ ਬੈਠੀਏ,
ਬੈਠੇ ਰਹੀਏ........
ਮਹਾਂ-ਖਾਮੋਸ਼ੀ ਸਾਗਰ ਵਿਚੋਂ,
ਅਮ੍ਰਿਤ-ਚੁਲੀਆਂ ਭਰੀਏ ।
ਧੜਕਣ ਧੜਕਣ ਮੈਂ ਹੋ ਜਾਵਾਂ,
ਧੜਕਣ ਧੜਕਣ ਤੂੰ ਹੋ ਜਾਏਂ,
ਕਦੇ ਕਦੇ ਕੋਈ ਸਾਹ ਸੁਣੀਵੇ ।
ਸਾਹਾਂ ਦੀ ਖੁਸ਼ਬੋਈ ਅੰਦਰ,
ਮਲ ਮਲ ਦੋਵੇਂ ਨ੍ਹਾਈਏ ।
ਜਨਮ ਜਨਮ ਦੀ ਮੈਲ ਗੁਆਈਏ ।
ਬਿਜਲੀ-ਤਾਰ ਤੇ ਬੈਠੇ—
ਦੋ ਘੁਗੀਆਂ ਦੇ ਜੋੜੇ ਵਾਂਗਣ,
ਕੋਲ ਕੋਲ ਹੋ ਬਹੀਏ ।
ਮੂੰਹੋਂ ਕੁਝ ਨਾ ਕਹੀਏ ।
ਕਦੇ ਕਦੇ ਕੋਈ ਜੁਗਨੂੰ ਚਮਕੇ,
ਕਦੇ ਕਦੇ ਕੋਈ ਤਾਰਾ ਟੁਟੇ ।
ਇੰਜ ਬੈਠਿਆਂ, ਅਉਧ ਵਿਹਾ ਜਾਏ ।
ਜੁਗ ਲੰਘ ਜਾਵਣ ।
ਮਹਾਂ ਖਾਮੋਸ਼ੀ ਦੇ ਪਾਸਾਰੇ ਅੰਦਰ,
ਫੇਰ ਲੀਨ ਹੋ ਜਾਈਏ ।
ਪਾਰ ਉਤਾਰਾ ਕਰੀਏ ।
ਕੀ ਲੈਣਾਂ ਹੈ ਮੂੰਹੋਂ ਬੋਲਕੇ ?
ਮਿਲਨ ਘੜੀ ਦੀ ਸੁੱਚਮਤਾ ਨੂੰ
ਕਾਹਨੂੰ ਜੂਠਿਆਂ ਕਰੀਏ ?

# ਗ਼ਜ਼ਲ

—ਫਕੀਰ ਚੰਦ ਤੁਲੀ

ਜਦੋਂ ਦਿਲਦਾਰ ਮਿਲਦਾ ਹੈ,
ਤਾਂ ਸ਼ਿਕਵਾ ਯਾਦ ਨਹੀਂ ਰਹਿੰਦਾ ।
ਗ਼ਜ਼ਲ ਫਰਿਆਦ ਭੁੱਲ ਜਾਏ,
ਕਫਸ ਆਬਾਦ ਨਹੀਂ ਰਹਿੰਦਾ ।

ਉਹ ਚਹੁੰਦੇ ਹੀ ਨਹੀਂ ਸਾਨੂੰ.
ਦਰਦ ਦੇ ਭੱਠ ਪਾ ਦੇਣਾ.
ਦਰਦ ਦੇ ਸੇਕ ਬਿਨ ਐਪਰ,
ਇਹ ਦਿਲ ਆਬਾਦ ਨਹੀਂ ਰਹਿੰਦਾ ।

ਇਹ ਦਿਲ ਆਬਾਦ ਨਹੀਂ ਰਹਿੰਦਾ,
ਇਹ ਦਿਲ ਬਰਬਾਦ ਨਹੀਂ ਰਹਿੰਦਾ,
ਜਦੋਂ ਹੁਸਨਾਂ ਤੇ ਇਸ਼ਕਾਂ ਦਾ,
ਵਿਖਾਵਾ-ਵਾਦ ਨਹੀਂ ਰਹਿੰਦਾ ।

ਇਸ਼ਕ ਦੇ ਸੇਕ ਦੇ ਅੰਦਰ,
ਸਿਰਫ਼ ਸ਼ਾਇਰ ਹੀ ਰਹਿੰਦਾ ਹੈ,
ਇਸ਼ਕ ਵਿਚ ਚੋਰ ਨਹੀਂ ਰਹਿੰਦਾ,
ਇਸ਼ਕ ਵਿਚ ਸਾਧ ਨਹੀਂ ਰਹਿੰਦਾ ।

ਸਮਝਣ ਕੀ ਮੁਹੱਬਤ ਨੂੰ,
ਸੁਦਾਗਰ ਇਹ ਬਹਾਰਾਂ ਦੇ,
ਜ਼ਮਾਨੇ-ਸਾਜ਼ ਦੇ ਅੰਦਰ,
ਮੁਹੱਬਤ ਨਾਦ ਨਹੀਂ ਰਹਿੰਦਾ ।

## ਗ਼ਜ਼ਲ

—ਕੇ. ਮਨਜੀਤ ਲੁਧਿਆਣਵੀ

ਆਪ ਹੀ ਮੈਂ ਦਿਲ ਆਪਣਾ ਇੰਝ ਵਿਚਾਰਾ ਕਰ ਲਿਆ।
ਜੀਵਣ ਉਸ ਮੁਖ ਮੋੜ ਕੇ ਮੈਥੋਂ ਕਿਨਾਰਾ ਕਰ ਲਿਆ।

ਜੀਣ ਦਾ ਕੀ ਦੋਸਤਾ ਜੀਊਣਾ ਤਾਂ ਪੈਂਦੇ ਉਮਰ ਭਰ,
ਉਮਰ ਭਰ ਤੜਫਨ ਦਾ ਹੁਣ,ਦਿਲ ਨੇ ਸਹਾਰਾ ਕਰ ਲਿਆ।

ਫੁੱਲ ਸਹੁਣਾ ਸੀ ਤਾਂ ਪਰ ਕੰਡੇ ਵੀ ਉਹਦੇ ਨਾਲ ਸਨ,
ਦਿਲ ਦੇ ਵਿਚ ਕੰਡੇ ਸਜਾ ਮੈਂ ਦਿਲ ਨਜ਼ਾਰਾ ਕਰ ਲਿਆ।

ਉਮਰ ਭਰ ਮੈਂ ਮੌਤ ਮੰਗੀ, ਉਹ ਕਿਤੇ ਵੀ ਨਾ ਮਿਲੀ,
ਖੁਸ਼ ਹਾਂ ਜੁ ਮੌਤ ਨੇ ਮੈਨੂੰ ਇਸ਼ਾਰਾ ਕਰ ਲਿਆ।

ਦਿਲ ਤੇਰੇ ਬਾਝ ਸਜਣੀ ਹੁਣ ਕਿਤੇ ਲਗਦਾ ਨਹੀਂ,
ਤੇਰੇ ਬਾਝੋਂ ਜੀਣ ਦਾ ਬੇਸ਼ਕ ਮੈਂ ਚਾਰਾ ਕਰ ਲਿਆ।

●

## ਗ਼ਜ਼ਲ

—ਗੁਰਭਜਨ ਸਿੰਘ ਨਾਮਧਾਰੀ

ਜਰੀਆਂ ਨੇ ਲੱਖ ਗੱਲਾਂ ਤੇ ਪਰ ਡਰਿਆ ਨਾ।
ਬੇਰੁਖੀਆਂ ਦਾ ਮੇਹਣਾ ਜਾਂਦਾ ਜਰਿਆ ਨਾ।
ਸਾਰਾ ਦਿਨ ਦਰਵਾਜ਼ੇ ਬਹਿ ਕੇ ਤੁਰ ਆਇਆ,
ਕੌੜਾ ਫਿਕਾ ਕੁਝ ਵੀ ਤੈਥੋਂ ਸਰਿਆ ਨਾ।
ਕੌੜੇ ਫਿਕੇ ਲਿਖ ਖਿਆਲ ਛਪਾਏ ਮੈਂ,
ਇਕ ਗਿਲਾ ਵੀ ਤੇਰੀ ਨਜ਼ਰੇ ਚੜ੍ਹਿਆ ਨਾ।
ਮਤਲਬ ਵੇਲੇ ਆਪੂੰ ਚਲ ਕੇ ਆ ਜਾਵੇਂ,
ਅਗੋਂ ਪਿਛੋਂ ਕਦੇ ਹੁੰਗਾਰਾ ਭਰਿਆ ਨਾ।
ਸਾਰੀ ਉਮਰਾ ਵਿਚ ਕੁਠਾਲੀ ਲੰਘੀ ਏ,
ਚਾਹਤ ਤੇਰੀ ਹਥ ਮੇਰੇ ਤੇ ਧਰਿਆ ਨਾ।
ਦਿਲ ਮੇਰੇ ਦਾ ਦੁਖੜਾ ਰਹੁ ਕੁਆਰਾ ਹੀ,
ਬਿਨ ਤੇਰੇ ਇਹ ਜਾਣਾ ਕਿਧਰੇ ਵਰਿਆ ਨਾ।
ਨਿਗਲ ਗਿਆ ਮੈਂ ਪਾਰਾ ਸਾਰਾ ਊਜਾਂ ਦਾ,
ਫਿਰ ਵੀ ਵੇਖੋ ਸਿਰੜੀ ਕੈਸਾ ਮਰਿਆ ਨਾ।
ਤੇਰੇ ਨਾਂ ਦੇ ਨਾਲ ਮੇਰਾ ਨਾਂ ਜੁੜਦਾ ਏ,
ਫਿਰ ਵੀ ਬੇੜੀ ਬਹਿ ਕੇ ਲੋਹਾ ਤਰਿਆ ਨਾ।
ਸਾਰਾ ਦਿਨ ਤਸਵੀਰ ਤੇਰੀ ਅਜ ਵੇਖੀ ਏ,
ਵਧ ਗਈ ਏ ਬੇਚੈਨੀ ਜੀਊੜਾ ਭਰਿਆ ਨਾਂ।

●

# ਪਾਪ ਦਾ ਮੁਖੌਟਾ

ਬ੍ਰੈਖਤ ਦੀਆਂ ਦੋ ਨਜ਼ਮਾਂ

ਮੇਰੀ ਦੀਵਾਰ ਤੇ
ਲਟਕ ਆਇਆ ਹੈ
ਇਕ ਜਾਪਾਨੀ ਮੁਖੌਟਾ
ਇਕ ਜ਼ਾਲਿਮ ਚਾਨਣ ਦਾ ਮੁਖੌਟਾ
ਸੁਨਿਹਰੇ ਰੰਗ 'ਚ ਰੰਗਿਆ ਹੋਇਆ
ਮੈਂ ਦੇਖਦਾ ਹਾਂ
ਇਸ ਮੁਖੌਟੇ ਨੂੰ
ਹਮਦਰਦੀ ਨਾਲ
ਮੱਥੇ ਉਤੇ ਉਕਰੀਆਂ ਹੋਈਆਂ ਰਗਾਂ
ਕਿੰਨੀ ਸਫ਼ਾਈ ਨਾਲ ਦਸਦੀਆਂ ਹਨ
ਕਿ
ਜ਼ਾਲਿਮ ਹੋਣਾ ਵੀ
ਕਿੰਨੀ ਮਿਹਨਤ ਦਾ ਕੰਮ ਹੈ।

●

## ਹੱਲ

ਜੂਨ ਦੀ ਸਤਾਰਾਂ ਦੇ
ਹੰਗਾਮੇ ਤੋਂ ਬਾਅਦ
ਲੇਖਕ ਸੰਘ ਦੇ ਪ੍ਰਧਾਨ ਨੇ
ਵੰਡਾਇਆ ਹੈ ਇਕ ਪਰਚਾ
ਜਿਸ ਵਿਚ ਕਿਹਾ ਗਿਆ ਹੈ ਕਿ
ਜਨਤਾ ਨੇ ਸਰਕਾਰ ਦਾ
ਵਿਸ਼ਵਾਸ ਗੁਆ ਲਿਆ ਹੈ
ਅਤੇ ਜਨਤਾ, ਸਰਕਾਰ ਦਾ ਇਹ ਵਿਸ਼ਵਾਸ
ਸਖਤ ਮਿਹਨਤ ਕਰਕੇ ਹੀ
ਦੁਬਾਰਾ ਪਾ ਸਕਦੀ ਹੈ।
ਕੀ ਇਹ ਆਸਾਨ ਨਹੀਂ ਹੋਵੇਗਾ
ਕਿ ਸਰਕਾਰ ਜਨਤਾ ਨੂੰ ਤੋੜ ਦਏ
ਅਤੇ ਫਿਰ ਚੁਣਾਵ ਦੁਆਰਾ
ਦੂਸਰੀ ਜਨਤਾ ਬਣਾ ਲਵੇ।

ਅਨੁ: ਪ੍ਰਕਾਸ਼

●

# ਨਵਤੇਜ : ਪੱਤਰਕਾਰ ਤੇ ਕਹਾਣੀਕਾਰ

— ਪਿਆਰਾ ਸਿੰਘ ਭੋਗਲ

ਨਵਤੇਜ ਸਿੰਘ ਦੀ ਪੰਜਾਬੀ ਸਾਹਿਤ ਨੂੰ ਦੇਣ ਦੋ ਖੇਤਰਾਂ ਵਿਚ ਹੈ। ਪਹਿਲਾ ਖੇਤਰ ਪੱਤਰਕਾਰੀ ਦਾ ਹੈ ਤੇ ਦੂਜਾ ਕਹਾਣੀ ਦਾ। 'ਪ੍ਰੀਤ ਲੜੀ' ਪੰਜਾਬੀ ਦਾ ਸਭ ਤੋਂ ਵੱਧ ਪ੍ਰਸਿਧ ਅਤੇ ਲੋਕ ਪ੍ਰਿਯ ਮਾਸਕ ਪੱਤ੍ਰ ਹੈ। ਇਸ ਮਾਸਕ ਪੱਤਰ ਦੀ ਪੰਜਾਬੀ ਸਾਹਿਤ ਅਤੇ ਪੱਤਰਕਾਰੀ ਦੇ ਇਤਿਹਾਸ ਵਿਚ ਦੇਣ ਏਨੀ ਕੀਮਤੀ ਹੈ, ਜਿੰਨੀ ਸਾਲ ਵਿਚ ਲਖਾਂ ਰੁਪਏ ਦਾ ਬਜਟ ਖਰਚ ਕਰਨ ਵਾਲੀਆਂ ਕਈ ਸਰਕਾਰੀ ਸੰਸਥਾਵਾਂ ਦੀ ਵੀ ਨਹੀਂ। ਪ੍ਰੀਤ ਲੜੀ ਨੇ ਇਹ ਕੰਮ ਸ: ਗੁਰਬਖਸ਼ ਸਿੰਘ ਅਤੇ ਨਵਤੇਜ ਸਿੰਘ ਦੋਨਾਂ ਦੇ ਉਪਰਾਲੇ ਰਾਹੀਂ ਕੀਤਾ। ਸ: ਗੁਰਬਖਸ਼ ਸਿੰਘ ਦੀ ਮੁਖ ਦਿਲਚਸਪੀ "ਸਾਵੀਂ ਪੱਧਰੀ ਜ਼ਿੰਦਗੀ" ਜਾਂ "ਪਰਸੰਨ ਲੰਮੀ ਉਮਰ" ਦੇ ਵਿਸ਼ੇ ਵਿਚ ਸੀ ਜਦੋਂ ਕਿ ਨਵਤੇਜ ਦੀ ਦਿਲਚਸਪੀ ਸਮੁਚੇ ਸਮਾਜਕ ਜੀਵਨ ਵਿਚ ਰਹੀ ਹੈ। ਉਸ ਨੂੰ ਦੇਸ਼ ਦੀ ਰਾਜਨੀਤਕ, ਆਰਥਕ ਅਤੇ ਸਮਾਜਕ ਸਥਿਤੀ ਦਾ ਵਧੇਰੇ ਫਿਕਰ ਰਿਹਾ ਹੈ। ਕਈ ਸਾਲ ਤੋਂ ਪ੍ਰੀਤ ਲੜੀ ਵਿਚ ਛੱਪ ਰਿਹਾ "ਮੇਰੀ ਧਰਤੀ ਮੇਰੇ ਲੋਕ" ਫੀਚਰ ਨਵਤੇਜ ਦੀ ਇਸ ਦਿਲਚਸਪੀ ਦਾ ਬਹੁਤ ਸੋਹਣਾ ਪਰਮਾਣ ਪੇਸ਼ ਕਰਦਾ ਰਿਹਾ ਹੈ।



ਨਵਤੇਜ ਸਿੰਘ ਜਿਨ੍ਹ ਨੂੰ ਪੰਜਾਬ ਸਰਕਾਰ ਨੇ ਇਸ ਸਾਲ ਸ਼ਰੋਮਣੀ ਪਤ੍ਰਕਾਰ ਵਜੋਂ ਸਨਮਾਨਿਆ ਹੈ।

ਇਉਂ ਕਹਿ ਸਕਦੇ ਹਾਂ ਕਿ ਪ੍ਰੀਤ ਲੜੀ ਰਾਹੀ ਸ: ਗੁਰਬਖਸ਼ ਸਿੰਘ ਨੇ ਪੰਜਾਬੀ ਪਾਠਕ ਨੂੰ ਜੀਵਨ ਜਾਚ ਸਿਖਾਣ ਦਾ ਜਤਨ ਕੀਤਾ ਤੇ ਨਵਤੇਜ ਸਿੰਘ ਨੇ ਦੇਸ਼ ਦੀ ਸਮੁੱਚੀ ਦਸ਼ਾ ਬਾਰੇ ਪਾਠਕ ਨੂੰ ਸੁਚੇਤ ਕੀਤਾ। ਇਉਂ ਪ੍ਰੀਤ ਲੜੀ ਵਿਚ ਗੁਰਬਖਸ਼ ਸਿੰਘ ਅਤੇ ਨਵਤੇਜ ਇਕ ਦੂਜੇ ਦੇ ਪੂਰਕ ਸਿੱਧ ਹੋਏ।

ਅੱਜ ਤਕ ਵੀ ਪੰਜਾਬੀ ਮਾਸਕ ਪੱਤ੍ਰਾਂ ਵਿਚ ਏਨੇ ਬਹੁਪੱਖੀ ਵਿਸ਼ਿਆਂ ਉਤੇ ਵਾਰਤਕ ਅਤੇ ਫੀਚਰ ਲਿਖਣ ਦੇ ਬਹੁਤ ਘੱਟ ਯਤਨ ਹੋਏ ਹਨ। ਪ੍ਰੀਤ ਲੜੀ ਰਾਹੀਂ ਪੰਜਾਬੀ ਵਾਰਤਕ ਵਿਚ ਜੋ ਗੰਭੀਰਤਾ ਆਈ ਉਸ ਵਿਚ ਪਿਤਾ ਦੇ ਨਾਲ ਨਾਲ ਨਵਤੇਜ ਦਾ ਬੜਾ ਹੱਥ ਹੈ।

ਪਰ ਨਵਤੇਜ ਦੀ ਮੁਖ ਦੇਣ ਉਸ ਦੀਆਂ ਕਹਾਣੀਆਂ ਹਨ। ਕਿਉਂਕਿ ਉਸ ਨੂੰ ਕਸ਼ਟ ਝੇਲ ਰਹੀ ਭਾਰਤੀ ਜਨਤਾ ਨਾਲ ਬਹੁਤ ਹਮਦਰਦੀ ਹੈ। ਇਸ ਕਰਕੇ ਉਸ ਦੀਆਂ ਕਹਾਣੀਆਂ ਵਿਚ ਲੋੜ ਤੋਂ ਵੱਧ ਭਾਵੁਕਤਾ ਦੀ ਸ਼ਿਕਾਇਤ ਰਹੀ ਹੈ, ਫੇਰ ਵੀ ਨਵਤੇਜ ਨੇ ਕੁਝ ਕਹਾਣੀਆਂ ਅਜਿਹੀਆਂ ਲਿਖੀਆਂ ਹਨ ਜਿਨ੍ਹਾਂ ਨੂੰ ਪੰਜਾਬੀ ਦੀਆ ਸ੍ਰਵਸਰੇਸ਼ਟ ਕਹਾਣੀਆਂ ਵਿਚ ਸ਼ਾਮਲ ਕੀਤਾ ਜਾ ਸਕਦਾ ਹੈ।

ਉਸ ਦੀਆਂ ਕੁਝ ਬਹੁਤ ਪਿਆਰੀਆਂ ਕਹਾਣੀਆਂ ਇਹ ਹਨ : ਸੱਤੇ ਦੇ ਸੱਤੇ ਅਜੂਬੇ, ਮੁੰਡੂ ਤੇ ਟਾਮੀ, ਸੁਨੇਹਾ, ਸਤ ਜੀਆਂ ਦੀਆਂ ਅੱਖਾਂ, ਤਾਮੀਲ ਕੁਨਿੰਦਾ, ਬਸ਼ੀਰਾ ਆਦਿ।

ਇਹ ਕਹਾਣੀਆਂ ਵੀ ਭਾਵਕਤਾ ਨਾਲ ਲਿਖੀਆਂ ਗਈਆਂ ਹਨ, ਪਰ ਇਹਨਾਂ ਵਿਚ ਘਟਨਾ ਦੀ ਚੋਣ, ਪਾਤਰ ਦਾ ਚਿਤਰਨ, ਅਤੇ ਕਹੀ ਗਈ ਗਲ ਇਨ੍ਹਾਂ ਨੂੰ ਸੋਹਣੀਆਂ ਕਹਾਣੀਆਂ ਬਣਾ ਦਿੰਦੀ ਹੈ। ਇਉਂ ਕਹਿ ਸਕਦੇ ਹਾਂ ਕਿ ਇਨ੍ਹਾਂ ਦਾ ਵਿਸ਼ੇਸ਼ ਗੁਣ ਇਹ ਹੈ ਕਿ ਇਹ ਕਹਾਣੀਆਂ ਸਾਡੇ ਦੇਸ਼ ਦੀ ਗਰੀਬੀ ਅਤੇ ਦੁਖਾਂ ਦਾ ਵਰਨਣ ਕਰਦੀਆਂ ਹੋਈਆਂ ਵੀ ਅਸਾਧਾਰਨ ਗਲ ਕਹਿੰਦੀਆਂ ਜਾਪਦੀਆਂ ਹਨ। ਆਮ ਘਟਨਾ ਤੇ ਦ੍ਰਿਸ਼ ਇਨ੍ਹਾਂ ਕਹਾਣੀਆਂ ਵਿਚ ਖਾਸ ਗੱਲ ਬਣ ਗਏ ਹਨ।

ਮਿਸਾਲ ਦੇ ਤੌਰ ਤੇ "ਤਾਮੀਲ ਕੁਨਿੰਦਾ" ਦੇਖੋ। ਇਸ ਵਿਚ ਇਕ ਪਾਸੇ ਮਧ ਸ਼੍ਰੇਣੀ ਦਾ ਇਕ ਪਰਵਾਰ ਹੈ ਤੇ ਦੂਜੇ ਪਾਸੇ ਕਿਰਤੀ ਸ਼੍ਰੇਣੀ ਦਾ ਇਕ ਵਿਅਕਤੀ ਹੈ। ਮੱਧ ਸ਼੍ਰੇਣੀ ਦੇ ਪਰਵਾਰ ਦੇ 'ਬਾਪ' ਨੂੰ ਘਰ ਵਾਲੀ ਵਲੋਂ ਹੁਕਮ ਮਿਲਦਾ ਹੈ ਕਿ ਸਕੂਲ ਜਾਂਦੇ ਬਚੇ ਲਈ ਸ਼ਹਿਰੋਂ ਬੂਟ ਲੈ ਕੇ ਆਉਣੇ। ਕਾਗਜ਼ ਉਤੇ ਬੱਚੇ ਦੇ ਪੈਰ ਦਾ ਨਾਮ ਵਾਹ ਦਿਤਾ ਜਾਂਦਾ ਹੈ। ਛੋਟਾ ਬਚਾ ਅਜੇ ਸਕੂਲ ਨਹੀਂ ਜਾਂਦਾ ਪਰ ਉਹ ਹਰ ਗਲ ਵਿਚ ਵਡੇ ਦੀ ਰੀਸ ਕਰਦਾ ਹੈ ਸੋ ਉਸ ਲਈ ਨਾ ਲੋੜ ਹੁੰਦਿਆਂ ਵੀ ਬੂਟ ਲਿਆਉਣ ਦੀ ਫਰਮਾਇਸ਼ ਹੁੰਦੀ ਹੈ। ਬੂਟ ਲਿਆਂਦੇ ਜਾਂਦੇ ਹਨ ਪਰ ਨਾਪ ਠੀਕ ਨਹੀਂ ਨਿਕਲਦਾ। ਛੋਟੇ ਦੇ ਵਡੇ ਨੂੰ ਆ ਜਾਂਦੇ ਹਨ ਤੇ ਵਡੇ ਦੇ ਬਹੁਤ ਵਡੇ ਹਨ। ਪਰ ਛੋਟਾ ਵਡੇ ਨੂੰ ਪਾਉਣ ਨਹੀਂ ਦਿੰਦਾ। ਘਰ ਵਿਚ ਚੀਕ ਚਿਹਾੜਾ ਪੈਂਦਾ ਹੈ ਤੇ ਮਾਂ ਬਚਿਆਂ ਦੇ ਬਾਪ ਨੂੰ ਤੇ ਦੁਕਾਨਦਾਰ ਨੂੰ ਵੀ ਕੋਸਦੀ ਹੈ। ਬਾਪ ਨੂੰ ਫਿਰ ਸ਼ਹਿਰ ਜਾਣਾ ਪੈਂਦਾ ਹੈ ਤਾਂ ਕਿ ਬੂਟ ਬਦਲ ਕੇ ਲਿਆਵੇ।

ਲੇਖਕ ਕਹਿਣਾ ਇਹ ਚਾਹੁੰਦਾ ਹੈ ਕਿ ਮੱਧ ਵਰਗ ਦੇ ਇਸ ਪਰਵਾਰ ਵਿਚ ਬਚਿਆਂ ਦੀਆਂ ਫਰਮਾਇਸ਼ਾਂ ਪੂਰੀਆਂ ਕਰਨ ਵਿਚ ਪੈਸਿਆਂ ਦੀ ਘਾਟ ਦੀ ਕੋਈ ਸ਼ਕਾਇਤ ਨਹੀਂ ਫੇਰ ਵੀ ਬਚਿਆਂ ਦੀਆਂ ਫਰਮਾਇਸ਼ਾਂ ਪੂਰੀਆਂ ਕਰਨੀਆਂ ਸੌਖੀਆਂ ਨਹੀਂ। ਬਾਪ ਬਚਿਆਂ ਦੀਆਂ ਫ਼ਰਮਾਇਸ਼ਾਂ ਪੂਰੀਆਂ ਕਰਨ ਵਾਲਾ "ਤਾਮੀਲ ਕੁਨਿੰਦਾ ਹੈ" ਤੇ ਇਸ ਨੂੰ ਔਖਾ ਕੰਮ ਸਮਝਦਾ ਹੈ।

ਜਿਸ ਵੇਲੇ ਬਾਪ ਆਪਣੇ ਬਚਿਆਂ ਦੀਆਂ ਫਰਮਾਇਸ਼ਾਂ ਪੂਰੀਆਂ ਕਰ ਰਿਹਾ ਹੈ ਐਣ ਉਸ ਵੇਲੇ ਸ਼ਹਿਰ ਦੀ ਕਚਹਿਰੀ ਚੋਂ ਅਦਾਲਤੀ ਸੰਮਨ ਲੈ ਕੇ ਇਕ ਕਰਮਚਾਰੀ ਆਉਂਦਾ ਹੈ। ਉਸਦਾ ਸਰੀਰ ਰੁਲਿਆ ਖੁਲਿਆ ਹੈ, ਸਾਈਕਲ ਟੁੱਟਾ ਹੋਇਆ ਹੈ, ਉਹ ਵੀ ਕਈ ਬਚਿਆਂ ਦਾ ਬਾਪ ਹੈ। ਮਧ ਵਰਗ ਦੇ ਬਾਪ ਦੇ ਪੁਛਣ ਉਤੇ ਉਹ ਆਪਣੇ ਘਰ ਦੀ ਹਾਲਤ ਦਸਦਾ ਹੈ। ਇਹ ਬਾਪ ਸੋਚਦਾ ਹੈ ਕਿ ਇਹ ਗ਼ਰੀਬ ਬਾਪ ਅਪਣੀ ਬਹੁਤ ਥੋੜ੍ਹੀ ਜਿਹੀ ਤਨਖਾਹ ਨਾਲ ਅਪਣੇ ਬਚਿਆਂ ਦੀਆਂ ਫਰਮਾਇਸ਼ਾਂ ਕਿਵੇਂ ਪੂਰੀਆਂ ਕਰਦਾ ਹੋਵੇਗਾ ?

ਇਉਂ ਲੇਖਕ ਇਸ ਕਹਾਣੀ ਵਿਚ ਮੱਧ ਸ਼੍ਰੇਣੀ ਅਤੇ ਮਜ਼ਦੂਰ ਸ਼੍ਰੇਣੀ ਦੀ ਆਰਥਕ ਦਸ਼ਾ ਦਾ ਫ਼ਰਕ ਵੀ ਦਿਖਾ ਜਾਂਦਾ ਹੈ ਤੇ ਵੱਧ ਆਮਦਨ ਵਾਲੇ ਬਾਪ ਤੇ ਘੱਟ ਆਮਦਨ ਵਾਲੇ ਬਾਪ ਦੇ ਪਾਤਰ ਪੇਸ਼ ਕਰਕੇ ਸਹਿਜ ਸੁਭਾਅ ਇਕ ਨਿਰਾਲੀ ਤੇ ਸੂਖਮ ਗੱਲ ਕਹਿ ਜਾਂਦਾ ਹੈ। ਕਹਾਣੀ ਦੀ ਖ਼ੂਬਸੂਰਤੀ ਕਹੀ ਗਈ ਗੱਲ ਵਿਚ ਵੀ ਹੈ ਪਰ ਇਸ ਦੀ ਅਸਲ ਵਿਸ਼ੇਸ਼ਤਾ ਅਮੀਰ ਬਾਪ ਤੇ ਗਰੀਬ ਬਾਪ ਤੇ ਪਾਤਰਾਂ ਦੇ ਵਰਨਣ ਵਿਚ ਤੇ ਉਹਨਾਂ ਦੀ ਤੁਲਣਾ ਵਿਚ ਹੈ।

ਜਿਨ੍ਹਾਂ ਕਹਾਣੀਆਂ ਵਿਚ ਨਵਤੇਜ ਏਹੋ ਜਿਹਾ ਗੁਣ ਪੈਦਾ ਕਰ ਗਿਆ ਹੈ ਉਸ ਦੀਆਂ ਬਹੁਤ ਸੋਹਣੀਆਂ ਕਹਾਣੀਆਂ ਬਣ ਗਈਆਂ ਹਨ। ●

ਪ੍ਰਭਾਵ ਚਿੱਤਰ

# ਆਮ ਆਦਮੀ ਦਾ ਲੇਖਕ : ਬੂਟਾ ਸਿੰਘ

—ਜਸਵੰਤ ਸਿੰਘ ਵਿਰਦੀ

ਸਰਦਾਰ ਬੂਟਾ ਸਿੰਘ ਮੇਰੇ ਨਾਲੋਂ ਬਹੁਤ ਵੱਡਾ ਹੈ। ਪਰ ਫੇਰ ਵੀ ਮੈਂ ਮਹਿਸੂਸ ਕੀਤਾ ਹੈ ਕਿ ਸਾਡੀ ਸੋਚ ਤੇ ਜ਼ਿੰਦਗੀ ਦੀਆਂ ਕਈ ਗੱਲਾਂ ਸਾਂਝੀਆਂ ਹਨ। ਮਸਲਨ ਮੈਂ ਖ਼ੁਦ ਵੀ ਉਸ ਵਾਂਗ ਰੇਲਵੇ ਕਰਮਚਾਰੀ ਰਿਹਾ ਤੇ.... ਸਾਡਾ ਵੱਡਾ ਹੈ, ਕਹਾਣੀ ਵੀ ਵਧੀਆ ਲਿਖਦਾ ਹੈ। ਇਸ ਤੋਂ ਵਡੀ ਗੱਲ ਇਹ ਹੈ ਕਿ ਬੜੇ ਕਰਾਰੇ ਇਸ਼ਕ ਦੀਆਂ ਕਹਾਣੀਆਂ ਲਿਖਦਾ ਤੇ ਆਪਣੇ ਆਪ ਨੂੰ ਨਾਮਧਾਰੀਆ ਕਹਿੰਦਾ ਹੈ! ਸ਼ੁਧ ਨਾਮਧਾਰੀਆ!

ਉਨ੍ਹਾਂ ਦਿਨਾਂ ਵਿਚ ਮੈਂ ਦਿੱਲੀ ਰਹਿੰਦਾ ਸਾਂ ਅਤੇ ਬੂਟਾ ਸਿੰਘ ਨੂੰ ਆਪਣੇ ਸਭ ਤੋਂ ਵਧੀਆ ਦੋਸਤਾਂ ਵਿਚੋਂ ਸਮਝਦਾ ਸਾਂ! (ਅਜ ਵੀ ਸਮਝਦਾ ਹਾਂ) ਪਰ ਜੇਕਰ ਇਨਾਮ ਹਾਸਲ ਕਰਕੇ ਉਹਦਾ ਦਿਮਾਗ਼ ਹੀ ਨਾ ਫਿਰ ਗਿਆ ਹੋਵੇ। ਕਹਿੰਦੇ ਨੇ ਇਨਾਮ 'ਚ ਉਹ ਜ਼ਹਿਰ ਹੁੰਦੀ ਹੈ, ਜਿਸ ਨਾਲ ਬੰਦੇ ਦਾ ਦਿਮਾਗ ਖਰਾਬ ਹੋ ਜਾਂਦਾ ਹੈ। ਬਹਿਰਹਾਲ,



28 ਮਾਰਚ 1977 ਨੂੰ ਦਿਲੀ ਗੁਜਰਾਤੀ ਸਮਾਜ ਹਾਲ ਵਿਚ ਸਾਹਿਤ ਕਲਾ ਪ੍ਰੀਸ਼ਦ ਦਿਲੀ ਵਲੋਂ ਸਾਲ 1976-77 ਵਾਸਤੇ ਦਿਲੀ ਦੇ ਨੌ ਪ੍ਰਮੁਖ ਸਾਹਿਤਕਾਰਾਂ ਤੇ ਕਲਾਕਾਰਾਂ ਨੂੰ ਸਨਮਾਨਤ ਕੀਤਾ ਗਿਆ। ਤਸਵੀਰ ਵਿਚ ਬੂਟਾ ਸਿੰਘ, ਸ੍ਰੀ ਰਾਧਾ ਰਮਨ ਪਾਸੋਂ ਪੁਰਸਕਾਰ ਪ੍ਰਾਪਤ ਕਰ ਰਹੇ ਹਨ।

ਸਾਰਾ ਹੀ ਖ਼ਾਨਦਾਨ ਅਜ ਵੀ ਰੇਲਵੇ ਦੇ ਪੁਲ ਬਣਾ ਰਿਹਾ ਹੈ। ਸਾਡੇ ਦੋਵਾਂ ਦੇ ਹੀ ਵਾਲ ਸਫੇਦ ਨੇ ਅਤੇ ਅਸੀਂ ਦਾੜ੍ਹੀਆਂ ਕਾਲੀਆਂ ਕਰਦੇ ਹਾਂ। ਦੋਵੇਂ ਹੀ ਕਹਾਣੀਆਂ ਲਿਖਦੇ ਹਾਂ ਤੇ ਦੋਸਤਾਂ ਤੇ ਮਰਦੇ ਹਾਂ। ਲਗਾਤਾਰ ਮਰਦੇ ਹਾਂ।

ਮੈਨੂੰ ਗੁਲਾਬ ਨਾਲ ਇਸ਼ਕ ਹੈ ਅਤੇ ਉਹਦੇ ਘਰ ਬਹੁ ਰੰਗੇ ਤੇ ਬਹੁ ਭਿੰਨੇ ਗੁਲਾਬ ਖਿੜਦੇ ਰਹਿੰਦੇ ਹਨ।

ਜੇਕਰ ਕੋਈ ਉਹਨੂੰ ਨਾਂ ਲੈ ਕੇ ਛੇੜੇ ਤਾਂ ਉਹ ਕਹਿੰਦਾ ਹੈ— 'ਬੂਟਿਆ ਕੀ ਉਏ ? ਤੁਸੀਂ ਵੀ ਲੈ ਜਾਵੋ ਇਕ ਦੋ ਕਲਮਾਂ ਘਰ ਵਾਸਤੇ।'

ਪਰ ਜੇਕਰ ਮੈਂ ਉਹਦੇ ਨਾਲ ਖੁੰਦਕ ਲਵਾਂ ਤਾਂ ਉਹ ਕੁਝ ਨਹੀਂ ਕਹਿੰਦਾ। ਇਸ ਕਰਕੇ ਵੀ ਉਹ ਮੇਰੇ ਨਾਲੋਂ

ਬੂਟਾ ਸਿੰਘ ਕੋਲ ਲਿਖਣ ਲਈ ਬੜਾ ਕੁਝ ਸੀ ਅਤੇ ਉਹ ਧੜਾਧੜ ਲਿਖ ਰਿਹਾ ਸੀ ਇਸ ਗੱਲ ਨੂੰ ਵੇਖ ਕੇ ਕੁਝ ਲੋਕ ਹੈਰਾਨ ਹੁੰਦੇ ਤੇ ਬਾਕੀ ਦੇ ਪਰੇਸ਼ਾਨ। ਹੈਰਾਨ ਹੋਣ ਵਾਲਿਆਂ ਵਿਚ ਮੈਂ ਵੀ ਸ਼ਾਮਿਲ ਸਾਂ। ਪਰ ਨਾਲ ਹੀ ਮੈਂ ਇਹ ਵੀ ਜਾਨਣਾ ਚਾਹੁੰਦਾ ਸਾਂ ਕਿ ਬੂਟਾ ਸਿੰਘ ਦੀ ਸਿਰਜਣਾ ਸ਼ਕਤੀ ਦਾ ਸੋਮਾ ਕਿਥੇ ਹੈ।

ਉਂਜ ਤਾਂ ਅਸੀਂ ਲੋਕ ਦੂਸਰੇ ਤੀਸਰੇ ਦਿਨ ਮਿਲਿਆ ਹੀ ਕਰਦੇ ਸਾਂ ਪਰ ਕਈ ਦਿਨਾਂ ਮਗਰੋਂ ਜਦੋਂ ਮੈਂ ਇਕ ਵਾਰ ਦਿਲੀਉਂ ਚੰਡੀਗੜ੍ਹ ਆਉਣਾ ਸੀ ਤਾਂ ਰਾਤ ਦੀ ਗੱਡੀ ਵਿਚ ਸੀਟ ਵਾਸਤੇ ਮੈਨੂੰ ਬੂਟਾ ਸਿੰਘ ਦਾ ਖਿਆਲ ਆਇਆ ਤੇ ਉਸਦੀ ਭਰਪੂਰ ਰੇਲਵਾਈ ਸ਼ਕਤੀ ਦਾ ਅਹਿਸਾਸ ਬੜੀ ਸ਼ਿਦਤ

ਨਾਲ ਮਹਿਸੂਸ ਹੋਇਆ।

ਬੂਟਾ ਸਿੰਘ ਫੁਟ ਓਵਰ ਬ੍ਰਿਜ ਥੱਲੇ ਆਪਣੇ ਦਫਤਰ ਵਿਚ ਬੈਠਾ ਅਤੇ ਉਸ ਦੇ ਸਾਹਮਣੇ ਇਕ ਵੱਡਾ ਸਾਰਾ ਰਜਿਸ-ਟਰ ਖੁਲ੍ਹਾ ਪਿਆ ਸੀ, ਪਰ ਉਸ ਦੀ ਨੀਝ ਦਫਤਰੋਂ ਬਾਹਰ, ਲਾਈਨਾਂ ਨੂੰ ਪਾਰ ਕਰਦੀ ਹੋਈ ਰੇਲਵੇ ਦੇ ਛੋਟੇ ਕਰਮ-ਚਾਰੀਆਂ ਦੀ ਨਕਲੋ-ਹਰਕਤ ਵਲ ਟਿਕੀ ਹੋਈ ਸੀ।

ਮੈਨੂੰ ਵੇਖਕੇ ਉਹਨੇ ਨੀਝ ਨੂੰ ਵਾਪਸ ਮੋੜ ਲਿਆ ਤੇ ਫੇਰ ਉਹਦੇ ਚਿਹਰੇ ਤੇ ਮੁਸਕਣੀ ਖੇਡਣ ਲਗ ਪਈ, ਅੱਖ 'ਚ ਭਰਪੂਰ ਲਿਸ਼ਕ ਭਰ ਗਈ।

"ਓ ਆ ਬਈ ਮੇਰੇ ਵਿਰਦੀਆ। ਲੈ ਪਹਿਲਾਂ ਤੈਨੂੰ ਚਾਹ ਪਿਆਵਾਂ...ਫੇਰ ਸਾਹਿਤਕ ਗੱਲਾਂ ਕਰਾਂਗੇ...ਮੈਂ ਤੈਨੂੰ ਹੀ ਉਡੀਕ ਰਿਹਾ ਸਾਂ ਸਾਹਿਤਕ ਗੱਲਾਂ ਕਰਨ ਦਾ ਮਤਲਬ ਸੀ, ਰਲ ਕੇ ਲੇਖਕਾਂ ਦੀ ਛਿਲ ਲਾਹੁਣੀ।

ਚਾਹ ਆ ਗਈ ਤਾਂ ਅਸੀਂ ਗਲਾਸ ਲੈ ਕੇ ਕਮਰੇ 'ਚੋਂ ਬਾਹਰ ਪਲੇਟ ਫਾਰਮ' ਤੇ ਘੁੰਮਣ ਲਗ ਪਏ। ਇਕ ਅਰਧ ਨਗਨ, ਮਚਲੀ ਜਿਹੀ ਜਨਾਨੀ ਨੂੰ ਤਕ ਕੇ ਉਹਨੇ ਕਿਹਾ—

'ਆ ਤੈਨੂੰ ਕਹਾਣੀ ਵਿਖਾਵਾਂ!'

'ਕਿਥੇ?' ਮੈਂ ਉਤਸੁਕਤਾ ਨਾਲ ਪੁਛਿਆ।

'ਔਹ ਤਕ!' ਉਹਨੇ ਉਸੇ ਖਚਰੀ ਰੰਨ ਵਲ ਸੰਕੇਤ ਕਰਕੇ ਕਿਹਾ—'ਤੂੰ ਕਹਾਣੀਆਂ ਪੜ੍ਹੀਆਂ ਜਾਂ ਸੁਣੀਆਂ ਹੋਣਗੀਆਂ...... ਅਜ ਅੱਖੀਂ ਤਕ।'

ਫੇਰ ਉਹ ਬੜੇ ਭੇਦ ਭਰੇ ਲਹਿਜੇ 'ਚ ਬੋਲਿਆ—

'ਇਹ ਸ਼ਟਲ ਕਦੀ ਕਿਸੇ ਲਾਈਨ ਤੇ ਹੁੰਦੀ ਐ ਤੇ ਕਦੀ ਕਿਸੇ ਇੰਜਣ ਨਾਲ।'

'ਇਹਦਾ ਘਰ ਘਾਟ?' 'ਇਹੋ ਹੀ ਸਟੇਸ਼ਨ।'

ਫੇਰ ਉਹਨੇ ਉਹਦੇ ਬਾਰੇ ਜੋ ਕੁਝ ਦਸਿਆ, ਮੈਂ ਸੁਣ ਕੇ ਹੈਰਾਨ ਰਹਿ ਗਿਆ। ਮੈਂ ਤਾਂ ਸੁਣ ਲਿਆ, ਪਰ ਹੋਰ ਕੋਈ ਵੀ ਬੰਦਾ ਸਾਨੂੰ ਨਹੀਂ ਸੀ ਸੁਣ ਸਕਦਾ। ਮੈਨੂੰ ਹੋਰ ਵੀ ਹੈਰਾਨੀ ਇਸ ਗੱਲ ਦੀ ਹੋਈ ਕਿ ਬੂਟਾ ਸਿੰਘ ਨੇ ਉਹਦੇ ਬਾਰੇ ਕਹਾਣੀ ਵੀ ਲਿਖੀ ਸੀ। ਉਹ ਵੀ ਇਕ ਨਹੀਂ ਸਗੋਂ ਦੋ। (ਤਦੇ ਹੀ ਉਹਦੀਆਂ ਕਹਾਣੀਆਂ 'ਚ ਕਰਾਰਾਪਨ ਹੈ?)

ਜਦੋਂ ਬੂਟਾ ਸਿੰਘ ਦੀ ਉਹ ਨਾਇਕਾ ਸਾਡੀ ਨਜ਼ਰ ਦੀ ਰੇਂਜ ਵਿਚੋਂ ਲਾਂਭੇ ਹੋ ਗਈ ਤਾਂ ਫੇਰ ਇਕ ਲੰਗੜਾ ਤੇ ਕਾਣਾ ਮੰਗਤਾ ਉਹਦੇ ਸਾਹਮਣੇ ਆ ਖਲੋਤਾ। ਉਹ ਬੂਟਾ ਸਿੰਘ ਨੂੰ ਵੇਖ ਕੇ ਕੇਵਲ ਹੱਸੀ ਜਾ ਰਿਹਾ ਸੀ, ਜਿਵੇਂ ਬੂਟਾ ਸਿੰਘ ਰੇਲਵੇ ਦਾ ਕੋਈ ਉਚ ਅਧਿਕਾਰੀ ਨਹੀਂ, ਸਗੋਂ ਸਦੀਆਂ ਪੁਰਾਣਾ ਮਿਤਰ ਹੋਵੇ।

ਉਸ ਤੋਂ ਮਗਰੋਂ ਇਕ ਟੁੰਡਾ ਪਾਲਸ਼ੀਆ ਬੁੱਢਾ ਸਾਡੇ ਕੋਲ ਆ ਕੇ ਸਾਡੇ ਬੂਟਾਂ ਨੂੰ ਲਿਸ਼ਕਾ ਰਿਹਾ ਤੇ ਆਪਣੇ ਜਵਾਨ ਇਸ਼ਕ ਦੇ ਕਿੱਸੇ ਦੁਹਰਾ ਰਿਹਾ ਸੀ। ਉਸਨੇ ਬਦਕਾਰ ਔਰਤ ਨਾਲ ਆਪਣੇ ਏਨੇ ਸਾਊ ਅਨੁਭਵ ਬਿਆਨ ਕੀਤੇ ਕਿ ਅਸੀਂ 'ਅਨਹਦ ਅਵਸਥਾ' ਵਿਚ ਪੁਜ ਗਏ।

ਫੇਰ ਜਦੋਂ ਕੋਈ ਗੱਡੀ ਆ ਖਲੋਤੀ ਤਾਂ ਬੂਟਾ ਸਿੰਘ ਮੈਨੂੰ ਨਾਲ ਲੈ ਕੇ ਉਸ ਦੇ ਮੁਆਨੇ ਲਈ ਟੁਰ ਪਿਆ......। ਲੋਕਾਂ ਦੀ ਅਪਾਰ ਭੀੜ ਅਤੇ ਉਸ ਭੀੜ ਵਿਚ ਅਸੀਂ ਦੋਸਤੀ ਦੀ ਕੁਰਬਤ ਦੀ ਤਲਾਸ਼ ਲਈ ਕਿੰਨਾ ਹੀ ਚਿਰ ਘੁੰਮਦੇ ਰਹੇ......। ਰੰਗ ਬਿਰੰਗੇ ਚਿਹਰੇ, ਅਜੀਬੋ ਗਰੀਬ ਕੱਦਬੁੱਤ ਅਤੇ ਹੁਸਨ ਦੇ ਤਬਾਹ ਕੁਣ ਨਖਰੇ ਵੇਖਕੇ ਮੈਂ ਪਰੇਸ਼ਾਨ ਹੋ ਗਿਆ:

'ਬਈ ਕਮਾਲ!'

ਬੂਟਾ ਸਿੰਘ ਜ਼ੋਰ ਨਾਲ ਕਹਿਕਹਾ ਲਾਕੇ ਹੱਸਿਆ—'ਕਿਉਂ ਹੈ ਨਾ ਪੈਰ ਪੈਰ ਤੇ ਕਹਾਣੀਆਂ ਬਿਖਰੀਆਂ ਪਈਆਂ। ਲੈ ਭਰ ਲੈ ਝੋਲੀਆਂ......।' ਫੇਰ ਉਹ ਵਿਅੰਗਾਤਮਕ ਢੰਗ ਨਾਲ ਅੱਖਾਂ ਸੁਕੇੜਕੇ ਬੋਲਿਆ—'ਸਾਡੇ ਬਹੁਤ ਸਾਰੇ ਲੇਖਕ ਮਿਤਰ ਕਹਿੰਦੇ ਨੇ ਕਿ ਲਿਖਣ ਲਈ ਹੀ ਕੁਝ ਨਹੀਂ...... ਮੈਂ ਪੁਛਨਾਂ ਕੀ ਕਦੀ ਉਨ੍ਹਾਂ ਨੇ ਲੋਕਾਂ ਨੂੰ ਤਕਿਆ ਹੈ?...... ਉਨ੍ਹਾਂ ਦੇ ਦੁੱਖਾਂ ਸੁੱਖਾਂ ਨੂੰ ਜਾਣਿਆ ਹੈ? ਬੈਠਕ 'ਚ ਬਹਿਕੇ ਆਲੋਚਨਾ ਹੋ ਸਕਦੀ ਹੈ ਪਰ ਕਹਾਣੀ ਨਹੀਂ......?'

ਬੂਟਾ ਸਿੰਘ ਨੇ ਇਹਨਾਂ ਛੋਟੇ ਲੋਕਾਂ ਬਾਰੇ ਹੀ ਕਹਾ-ਣੀਆਂ ਲਿਖੀਆਂ ਹਨ। ਜੇਕਰ ਛੋਟੇ ਲੋਕਾਂ ਬਾਰੇ ਲਿਖ ਕੇ ਕੋਈ ਵੱਡਾ ਲੇਖਕ ਬਣ ਸਕਦਾ ਹੈ, ਤਾਂ ਬੂਟਾ ਸਿੰਘ ਸਚਮੁਚ ਹੀ ਮਹਾਨ ਲੇਖਕ ਹੈ।

ਜਦੋਂ ਗੱਡੀ ਸਵਾਰੀਆਂ ਨਾਲ ਭਰ ਕੇ ਟੁਰ ਗਈ ਤਾਂ ਅਸੀਂ ਇਕ ਹੋਰ ਪਲੇਟਫਾਰਮ ਵਲ ਟੁਰ ਪਏ। ਰਾਹ 'ਚ ਉਸ ਨੂੰ ਇਕ ਅਜਿਹਾ ਬੰਦਾ ਮਿਲਿਆ, ਜਿਹੜਾ ਨਿਮੋਝੂਣਾ ਜਿਹਾ ਟੁਰਿਆ ਜਾ ਰਿਹਾ ਸੀ। ਬੂਟਾ ਸਿੰਘ ਨੇ ਉਹਨੂੰ ਇਕ ਰੁਪਿਆ ਦੇ ਕੇ ਕਿਹਾ ਕਿ ਉਹ ਸਾਡੇ ਲਈ ਦੋ ਕਪ ਕਾਫੀ ਲਿਆਵੇ ਤੇ ਬਾਕੀ ਪੈਸੇ ਬੀੜੀਆਂ ਲਈ ਜੇਬ ਵਿਚ ਪਾ ਲਵੇ।

ਉਹ ਖੁਸ਼ ਹੋ ਗਿਆ। ਪੁਲ ਉਪਰੋਂ ਥੱਲੇ ਪਲੇਟਫਾਰਮ ਵਲ ਉਤਰਦਿਆਂ ਹੋਇਆਂ ਉਹਨੇ ਦੋ ਤਿੰਨ ਕੁਲੀਆਂ ਦੀ ਗੰਢ ਪਲੋਸੀ, ਇਕ ਹੱਟੇ ਕੱਟੇ ਮੁੱਛਲ ਮਾਛਕੀਏ ਤੇ ਰੋਹਬ ਪਾਇਆ ਤੇ ਫੇਰ ਭੀੜ ਵਲ ਤੱਕ ਕੇ ਬੋਲਿਆ—'ਲੈ ਬਈ ਵਿਰਦੀ! ਅਗਿਓਂ ਸਾਡਾ ਅਫਸਰ ਆ ਰਿਹੈ। ਬਸ ਆਪਾਂ ਚਰਾ ਕੁ ਮਸਕਾ ਲਾਉਣੈਂ! ਘਬਰ ਈਂ ਨਾ! ਬਸ ਜ਼ਰਾ ਕੁ ਹੀ......!'

ਉਸ ਦੇ ਅਫਸਰ ਤੇ 'ਜ਼ਰਾ ਕੁ' ਮਸਕਾ ਲਾ ਕੇ ਅਗੇ ਵਧੇ ਤਾਂ ਮੈਂ ਵੀ ਬੂਟਾ ਸਿੰਘ ਨੂੰ ਮਸਕਾ ਲਾਉਣਾ ਸ਼ੁਰੂ ਕਰ ਦਿਤਾ।

'ਇਹ ਕੁੱਤਾ ਹਥਿਆਰ ਦੋਸਤਾਂ ਤੇ ਨਹੀਂ ਅਜ਼ਮਾਈਦਾ।' ਉਹਨੇ ਮੇਰੇ ਮੋਢੇ ਤੇ ਹੱਥ ਰਖ ਕੇ ਕਿਹਾ, ਤੇ ਉਹ ਦੀਆਂ ਅੱਖਾਂ ਵਿਚ ਪਾਣੀ ਆ ਗਿਆ। ਫੇਰ ਬੋਲਿਆ—'ਹਾਂ! ਕੰਮ ਦਸ।'

ਮੈਂ ਕੰਮ ਦਸਿਆ। ਉਹ ਫੇਰ ਬੋਲਿਆ -'ਤੂੰ ਤਾਂ ਖੈਰ ਆਪਣਾ ਮਿੱਤਰ ਹੀ ਏਂ! ਪਰ ਇਥੇ ਦਿਨੇ ਰਾਤੀਂ ਬੜੇ ਵੱਡੇ-ਵੱਡੇ ਬੋਂਗੇ ਆਉਂਦੇ ਨੇ! ਡਾਕਟਰ ਕਿਸਮ ਦੇ ਲੋਕ ਵੀ——ਕਨਾਟ ਪਲੇਸ 'ਚ ਤਾਂ ਉਹ ਸਾਨੂੰ ਲੇਖਕ ਹੀ ਨਹੀਂ ਮੰਨਦੇ—— ਪਰ ਇਥੇ ਆ ਕੇ ਉਹ ਇਕ ਸੀਟ ਲਈ ਜਿਹੜੀਆਂ ਲਿਲ੍ਹਕੜੀਆਂ ਲੈਂਦੇ ਨੇ, ਉਹਨਾਂ ਤੇ ਡਾਕੂਮੈਂਟਰੀ ਬਣ ਸਕਦੀ ਹੈ!'

ਅਤੇ ਉਹ ਬੜੇ ਜ਼ੋਰ ਨਾਲ ਕਹਿਕਹਾ ਲਾ ਕੇ ਹਸਿਆ। ਉਸ ਵੇਲੇ ਉਹਦਾ ਕਹਿਕਹਾ ਸਟੇਸ਼ਨ ਦੀ, ਸ਼ਹਿਰ ਦੀ ਸਾਰੀ ਹੀ ਭੀੜ 'ਤੇ ਪੂਰੀ ਸ਼ਿਦੱਤ ਨਾਲ ਫੈਲ ਗਿਆ ਸੀ!

'ਮੈਂ ਤੈਨੂੰ ਗੱਡੀ 'ਚ ਬਿਠਾ ਕੇ ਹੀ ਘਰ ਜਾਵਾਂਗਾ। ਤੂੰ ਘਬਰਾ ਨਾ।' ਉਹਨੇ ਇਕ ਵੱਡੇ ਭਰਾ ਦੇ ਵਿਸ਼ਵਾਸ ਨਾਲ ਮੈਨੂੰ ਕਿਹਾ ਅਤੇ ਅਸੀਂ ਨਿਸਚਿੰਤ ਹੋ ਕੇ ਸਟੇਸ਼ਨ ਬਾਰੇ, ਭੀੜ ਬਾਰੇ ਤੇ ਬੂਟਾ ਸਿੰਘ ਦੀਆਂ ਕਹਾਣੀਆਂ ਬਾਰੇ ਗੱਲਾਂ ਕਰਦੇ ਰਹੇ, ਹਸਦੇ ਰਹੇ! ਉਸ ਦਾ ਕਹਿਕਹਾ ਸਭ ਤੋਂ ਉੱਚਾ ਸੀ।

ਉਸ ਦਿਨ ਗੱਡੀ 'ਚ ਬਹਿ ਕੇ ਮੈਂ ਪਹਿਲਾਂ ਚੰਡੀਗੜ੍ਹ ਤੇ ਫੇਰ ਇਥੇ ਕਪੂਰਥਲੇ ਪੁਜ ਗਿਆ, ਪਰ,

ਮੈਂ ਅਜ ਵੀ, ਇਥੇ ਬੈਠਾ ਹੋਇਆ ਵੀ ਬੂਟਾ ਸਿੰਘ ਦੇ ਉਸ ਪੁਰਖਲੂਸ ਕਹਿਕਹੇ ਦੇ ਪ੍ਰਭਾਵ ਨੂੰ ਮਹਿਸੂਸ ਕਰ ਰਿਹਾ ਹਾਂ।—ਜਿਵੇਂ——ਜਿਵੇਂ ਉਹ ਮੇਰਾ ਆਪਣਾ ਹੀ ਕਹਿਕਹਾ ਹੋਵੇ। ●



# ਫਕੜ ਜਾਤੀ ਫਕੜ ਨਾਉ

ਪ੍ਰੀਤਮ ਸਿੰਘ ਕਵੀ

ਗੱਲ, ਕਲ (6. 4. 77) ਦੀ ਹੀ ਹੈ, ਮੇਰੇ ਪਾਸ ਬੈਠੇ ਮਾਰਕਸਵਾਦੀ ਵਿਦਵਾਨ ਸੁਰਜੀਤ ਖੁਰਸ਼ੀਦੀ ਤੇ "ਵਰਿਆਮ" ਸੰਪਾਦਕ ਜਗਦੀਸ਼ ਸਿੰਘ ਪੰਜਾਬ ਸਰਕਾਰ ਵਲੋਂ ਇਸ ਸਾਲ ਸਨਮਾਨਿਤ ਹੋਣ ਵਾਲੇ ਸਾਹਿਤਕਾਰ-ਪਤਰਕਾਰਾਂ ਆਦਿ ਬਾਰੇ ਚਰਚਾ ਕਰ ਰਹੇ ਸਨ ਕਿ ਮੈਨੂੰ ਹਰਨਾਮ ਦਾਸ ਸਹਿਰਾਈ ਨੂੰ ਪੁਰਸਕ੍ਰਿਤ ਕੀਤੇ ਜਾਣਾ ਸੁਣ ਕੇ ਹੈਰਾਨੀ ਵੀ ਹੋਈ ਤੇ ਖੁਸ਼ੀ ਵੀ। ਖੁਰਸ਼ੀਦੀ ਤਾਂ ਇਹ ਜ਼ਿਕਰ ਕਰ ਰਹੇ ਸਨ ਕਿ ਵਿਚਾਰੇ ਸਹਿਰਾਈ ਨੂੰ ਇਕਵੰਜਾ ਸੌ ਮਿਲੂ ਪਚਵੰਜਾ ਸੌ ਖਰਚ ਕਰਕੇ ਛੁਟੂ। ਇਸ ਗੱਲ ਕਥ ਸਮੇਂ ਮੇਰਾ ਅੰਤਰਮਨ ਸਿਰਫ ਇਸ ਨੁਕਤੇ ਤੇ ਆ ਖਲੋਤਾ ਕਿ ਬੰਦਾ ਮਿਹਨਤ ਕਰਦਾ ਰਹੇ ਤਾਂ ਕਦੇ ਨ ਕਦੇ ਪੁਛ-ਪਰਤੀਤ ਹੋ ਹੀ ਜਾਂਦੀ ਹੈ।

ਅਜੇ ਏਸੇ ਪੁਰਸਕਾਰ ਬਾਰੇ ਹੀ ਵਿਚਾਰ ਵਟਾਂਦਰਾ ਹੋ ਰਿਹਾ ਸੀ ਕਿ, ਸਾਡੀ ਕਿਸਮਤ ਨੂੰ, ਸਹਿਰਾਈ ਸਾਹਿਬ ਵੀ ਆ ਧਮਕੇ। ਆਉਂਦਿਆਂ ਹੀ ਵਧਾਈਆਂ ਕਬੂਲ ਕਰਕੇ, ਜ਼ਬਰਦਸਤੀ ਮੈਨੂੰ ਸਟੈਨੋ ਬਣਾ ਲਿਆ ਤੇ ਯਾਰਾਂ ਬਾਸ਼ਾਂ ਤੋਂ ਵਧਾਈਆਂ ਅਰਜਤ ਕਰਨ ਲਈ ਚਿੱਠੀਆਂ ਲਿਖਵਾਣੀਆਂ ਤੇ ਸਿਗ਼ਰਟਾਂ ਫੂਕਣੀਆਂ ਸ਼ੁਰੂ ਕਰ ਦਿਤੀਆਂ—ਕਰੀਬ ਕਰੀਬ ਚੇਨ ਸਮੋਕਰ ਹੀ ਹੈ—ਹੋ ਸਕਦਾ ਹੈ ਜੇ ਉਸਦੀ ਜੇਬ ਵਿਚ ਕੋਈ ਪੈਸਾ ਨ ਹੋਵੇ ਤਾਂ ਤੁਹਾਡੇ ਪਾਸੋਂ ਹੀ ਸਿਗਰਟ ਦੇ ਪੈਸੇ ਕਢਾ ਲਏ। ਮੈਨੂੰ ਤਾਂ ਕਦੇ ਬਖਸ਼ਿਆ ਨਹੀਂ ਸੂ—ਉਸ ਨੂੰ ਪਤਾ ਵੀ ਹੈ ਕਿ ਮੇਰੇ ਰੁਪਏ-ਪੈਸੇ ਧਾਰਮਿਕ ਪਵਿਤਰਤਾ ਰਖਦੇ ਨੇ। ਬੜਾ ਅਜੀਬ ਲਗਦਾ ਹੈ, ਇਹ ਸਜਣ। ਜਿਥੇ ਚਲਾ ਜਾਏਗਾ ਅਗਲੇ ਦਾ ਨੇਮ-ਕਰਮ ਛੁਡਵਾ ਕੇ ਆਪਣੀਆਂ ਚੰਮ ਦੀਆਂ ਚਲਾ ਲਏਗਾ।

ਮੈਂ ਇਸ ਬੰਦੇ ਨੂੰ ਸਦਾ ਹੀ ਫੱਕੜ ਸਮਝਿਆ ਹੈ। ਇਹ ਕਦੇ ਕਿਸੇ ਮਸਲੇ ਤੇ ਗੰਭੀਰ ਹੋਵੇ, ਚੇਤਾ ਨਹੀ; ਸਗੋਂ ਇਸ ਨੂੰ ਵੇਖਦਿਆਂ ਮੇਰਾ ਅਪਣਾ, ਬਾਣੀ ਦਾ ਸੰਜਮ ਜ਼ਰੂਰ ਛੁਟਕ ਜਾਂਦਾ ਹੈ—ਪਰ ਤੁਸੀਂ ਜਿਨਾ ਮਰਜ਼ੀ ਚੰਗਾ ਮੰਦਾਂ ਆਖ ਲਓ ਥਿੰਧੇ ਘੜੇ ਤੇ ਪਾਣੀ ਵਾਂਗ ਇਸ ਤੇ ਅਸਰ ਨਹੀਂ ਹੁੰਦਾ।

'ਸਹਿਰਾਈ' ਸ਼ਬਦ ਦੀ ਵਾਕਫ਼ੀ ਤਾਂ ਮੈਨੂੰ ਪਿਆਰਾ ਸਿੰਘ 'ਸਹਿਰਾਈ' ਨਾਮ ਪੜ੍ਹ ਕੇ ਹੋਈ ਸੀ ਪਰ ਜਦੋਂ ਪਹਿਲੀ ਵਾਰ 'ਹਰਨਾਮ ਦਾਸ ਸਹਿਰਾਈ' ਪੜ੍ਹਿਆ ਤਾਂ ਸੋਚ ਆਈ ਇਹ ਕੇਸਾ ਸਹਿਰਾਈ ਹੋਵੇਗਾ, ਉਹ ਤਾਂ ਬੜਾ ਸੂਖਮ ਦਰਸ਼ੀ ਕਵੀ ਹੈ। ਤੇ ਫੇਰ ਕਿਧਰੇ ਨਾਮਧਾਰੀ ਕੇਂਦਰ ਵਿਚ ਉਹਦੇ ਨਾਲ ਮੂੰਹ-ਸਿਞਾਣ ਹੋ ਗਈ।

1968 ਦੀ ਗੱਲ ਹੈ ਆਵਾਮੀ ਪ੍ਰਿੰਟਿੰਗ ਪ੍ਰੈਸ ਦੀ ਮੈਨੇਜਰੀ ਕਰਨ ਅਜੇ ਜਲੰਧਰ ਪਹੁੰਚਿਆ ਹੀ ਸਾਂ ਕਿ ਸਹਿਰਾਈ ਸਾਹਿਬ ਨੇ ਇਕ ਸੜਕ ਕਿਨਾਰੇ ਘੇਰ ਲਿਆ ਤੇ ਇਕ ਫੂਹੜ ਜਿਹੀ ਗੱਲ ਤੋਂ ਸਾਡੀ ਜਾਣਕਾਰੀ ਦੀ ਗੁੜ੍ਹ ਤੁਰ ਪਈ। ਘਸਿੱਡੇ ਜੇਹੇ ਕਪੜੇ, ਵਕਤੋਂ ਪਹਿਲਾਂ ਵਟੋ ਵਟ ਹੋਇਆ ਚਿਹਰਾ, ਖਚਰੀਆਂ ਅੱਖਾਂ, ਆਮ ਆਦਮੀ ਵਰਗਾ ਕੱਦ ਕਾਠ, ਮਲੰਗਪੁਣਾ ਮੁਸਲਮਾਨ ਕਵੀਆਂ ਵਰਗਾ—ਮੈਂ ਤਾਂ ਜਦੋਂ ਵੀ ਦਰਸ਼ਨ ਕੀਤੇ ਹਨ, ਸਹਿਰਾਈ ਏਦੂੰ ਵਖਰਾ ਨਹੀਂ ਲਗਾ।

ਨੇੜਤਾ ਵੱਧ ਤੋਂ ਵਧੇਰੀ ਹੁੰਦੇ ਜਾਣ ਨਾਲ ਕਈ ਵਾਰ ਇਹਦੇ ਘਰ ਜਾਣ ਦਾ ਵੀ ਅਵਸਰ ਮਿਲਿਆ ਹੈ। ਕਾਰਖਾਨੇ ਦਾ ਅੰਦਰਵਾਰ,ਘਰ ਵਿਚ ਬੈਠਕ ਪਰ ਬੇਨੁਕ ਨਹੀਂ; ਕਿਤਾਬਾਂ ਦੇ ਭਰੇ ਸ਼ੈਲਫ, ਲਿਖਣ ਪੜਨ ਨੂੰ ਇਕ ਥੜੇ ਉਤੇ ਕੀਤੀ ਹੋਈ ਵਛਾਈ, ਸਾਹਮਣੇ ਪੁਰਾਣੇ ਮੁਨਸ਼ੀਆਂ ਵਰਗੀ ਚੌਕੀ... ਉਪਰ ਦੀਵਾਰਾਂ ਤੇ ਸਹਿਰਾਈ ਦੇ ਆਪਣੇ ਹੀ ਅਨੇਕ ਰੂਪ—ਸਕੈਚ, ਫੋਟੋ, ਵਖ ਵਖ ਰੂਪ-ਚਿੱਤਰ। ਤੁਰਤ ਮੇਰੇ ਮਨ ਆਈ ਪ੍ਰਗਟਾਵੇ ਦਾ ਸ਼ੌਕ ਸੁ। ਹਸਦਿਆਂ ਹਸਦਿਆਂ ਕਹਿ ਬੈਠਾ, "ਇਹ ਕਦੀ ਪੜੀਆਂ ਵੀ ਨੇ ?" "ਤੂੰ ਤੇਰਾ ਖਿਆਲ ਹੈ ਬਿਨਾਂ ਪੜ੍ਹਿਓਂ ਹੀ ਨਾਵਲ ਤੇ ਨਾਵਲ ਚਾੜੀ ਆਊਨਾਂ।" "ਪਰ ਪੜ੍ਹਦਾ ਕਦੋਂ ਏਂ ?" "ਬਸ, ਗੱਡੀ ਚੜ੍ਹਦਿਆਂ ਹੀ ਪੜ੍ਹਾਈ ਸ਼ੁਰੂ ਹੋ ਜਾਂਦੀ ਏ—ਸਫ਼ਰ ਵਿਚ ਈ ਤਾਂ ਰਹੀ ਦਾ ਏ ਹਰਦਮ।"

ਇਸ ਦੇ ਇਕੋ ਨਾਵਲ 'ਲੋਹ ਗੜ੍ਹ' ਨੂੰ ਵੇਖਕੇ ਮੈਨੂੰ ਸਮਝ ਲਗੀ ਕਿ ਇਹ ਬੰਦਾ ਲਿਖ ਸਕਦਾ ਹੈ, ਲਿਖਣਾ ਜਾਣਦਾ ਹੈ, ਗੱਲਾਂ ਬਣਾਣੀਆਂ ਆਉਂਦੀਆਂ ਸੁ—ਪਰ ਜੇ ਮੈਂ ਹੀ ਇਸ ਨੂੰ ਠੀਕ ਕਰਨਾ ਹੋਵੇ ਤਾਂ ਅੱਧਾ ਕਟ ਦਿਆਂ। ਮੇਰੀ ਰਾਏ ਸੁਣਕੇ ਉਸਨੂੰ ਕੋਈ ਤਕਲੀਫ਼ ਨਹੀਂ ਹੋਈ। ਪਾਨ ਚੂਪੇ ਦੰਦਾਂ ਦੀ ਲਾਲਗੀ ਦਰਸਾਉਂਦਾ ਹੋਇਆ ਕਹਿਣ ਲਗਾ, "ਕਰ ਸੇਵਾ ਜੇ ਹੋ ਸਕਦੀ ਊ; ਮੈਨੂੰ ਪਰਵਾਨ ਹੈ।"

ਤੇ ਫਿਰ ਇਕ ਦਿਨ ਇਹਦਾ ਨਾਵਲ 'ਗਲੀ ਮਹੱਲੇ ਦੇ ਲੋਕ' ਪ੍ਰੈਸ ਵਿਚ ਛਪਣ ਆ ਗਿਆ। ਇਕ ਕੰਪੋਜ਼ੀਟਰ ਨੇ ਮੈਨੂੰ ਦਸਿਆ, "ਟਾਈਪ ਦਾ ਪ੍ਰਬੰਧ ਨਵੇਂ ਸਿਰੇ ਕਰਨਾ ਪਊ, ਸਹਿਰਾਈ ਦੀ ਲਿਖਤ ਦੀ ਉਤੇਜਨਾ ਕਾਰਨ ਅੱਖਰ ਦਲ ਦਲ ਜਾਂਦੇ ਨੇ।" ਤਦੇ ਖਬਰ ਜੁ ਉਹਦੇ ਪਰੂਫ ਹੀ ਮੇਰੇ ਗਲ ਮੜ੍ਹ ਦਿਤੇ ਗਏ, ਤਿਕੜਮ ਸੀ ਏਸੇ ਬਹਾਨੇ ਪੜ੍ਹੇਗਾ।

ਫੇਰ 'ਜ਼ਰ-ਜ਼ੋਰੂ-ਜ਼ਮੀਨ' ਆ ਗਏ ਅਜੇ ਤਕ ਮੈਨੂੰ ਨਹੀਂ ਪਤਾ ਲਗ ਸਕਿਆ ਕਿ ਇਹ ਜਣਾ ਲਿਖਦਾ ਕਦੋਂ ਹੈ। ਮੁਖ ਕਾਰ ਵਿਹਾਰ ਇਹਦਾ "ਚੋਹਾਨ ਐਂਡ ਕੰਪਨੀ" ਹੈ। ਬਾਂਕਾਂ ਅਤੇ ਹੋਰ ਨਿਕ ਸੁਕ ਤਿਆਰ ਕਰਕੇ, ਲੋਹੇ ਦਾ ਇਹ ਵਾਪਾਰੀ ਪ੍ਰਾਂਤ ਪ੍ਰਾਂਤ ਘੁੰਮਦਾ ਹੈ ਕਦੇ ਬੰਬੇ, ਕਦੇ ਮਦਰਾਸ, ਕਦੇ ਕਲਕਤੇ, ਕਦੇ ਸ਼ੀਲਾਂਗ। ਪਰ ਜਦੋਂ ਵੀ ਤੁਹਾਨੂੰ ਮਿਲੇਗਾ ਨਵੇਂ ਨਾਵਲ ਦੇ ਪਲਾਟ ਅਤੇ ਪਹਿਲਾਂ ਛਪੇ ਹੋਏ ਨਾਵਲਾਂ ਦੀਆਂ ਹਿੰਦੀ, ਮਰਾਠੀ, ਬੰਗਾਲੀ ਐਡੀਸ਼ਨਾਂ ਦੀ ਗੱਲ ਛੂਹੇਗਾ। ਸੰਦੇਹ ਨਹੀਂ ਇਹਦੀਆਂ ਮਿਲਣੀਆਂ ਵਿਚ ਕੱਦਾਵਰ ਨਾਵਲਕਾਰ, ਲੇਖਕ ਤੇ ਕਵੀ ਆ ਜਾਂਦੇ ਨੇ।

ਮੈਨੂੰ ਨਹੀਂ ਪਤਾ ਕੋਈ ਹੋਰ ਪੰਜਾਬੀ ਨਾਵਲਕਾਰ ਦੂਜੀਆਂ ਬੋਲੀਆਂ ਵਿਚ ਏਨਾ ਉਲਥਾਇਆ ਗਿਆ ਹੋਵੇ ਅਤੇ ਸਚ ਪੁਛੋ ਤਾਂ ਦਿੱਲੀ ਤਕ ਦੇ ਪੰਜਾਬੀ ਲੇਖਕਾਂ ਨੂੰ ਇਸੇ ਬਦਬਖ਼ਤ ਨੇ ਦੂਜੀਆਂ ਬੋਲੀਆਂ ਵਿਚ ਛਪਣ ਦੀ ਲਿੱਲ੍ਹ ਲਾਈ ਹੈ।

ਇਹਦੇ ਲਿਖਣ ਦੀ ਤਾਰੀਫ਼ ਕਰਨ ਤੇ ਜੀ ਨਹੀਂ ਕਰਦਾ ਪਰ ਇਸ ਗੱਲ ਦੀ ਦਾਦ ਜ਼ਰੂਰ ਦੇਣ ਲਈ ਤਿਆਰ ਹਾਂ ਜੋ ਇਹ ਭਲਾਮਾਣਸ ਗ੍ਰਿਹਸਥ ਵਿਚ ਪੁਰ ਪੁਰ ਖੁਭਾ ਕਾਰੋ-ਬਾਰੀ ਟਰਮਾਂ ਨਾਲ ਵਾਸਤਾ ਰਖਣ ਵਾਲਾ, ਧਾਰਮਿਕ ਮਾਂ-ਬਾਪ ਦੀ ਔਲਾਦ, ਦਿਨ ਰਾਤ ਕਿਰਤ ਕਰਨ ਵਾਲੇ ਭਰਾਵਾਂ ਦਾ ਵੀਰ ਤੇ ਇਕੋ ਇਕ 'ਦੀਪੋ' ਦਾ ਬਾਪ (ਇਹਦਾ ਮਤਲਬ ਇਹ ਨਹੀਂ ਕਿ ਧੀਆਂ ਨਹੀਂ ਸੂ—ਤਿੰਨ ਨੇ) ਹੈ ਤੇ ਨਾਲ ਹੀ ਕਈ ਦਰਜਨਾਂ ਨਾਵਲਾਂ ਦਾ ਰਚਨਹਾਰਾ ਹੈ। ਪੰਜਾਬੀ ਦੀ ਮਾਰਕਿਟ ਵਿਚ ਭਾਵੇਂ ਦੂਜੀ ਵਾਰ ਛਪਣ ਦਾ ਅਵਸਰ ਨਾ ਮਿਲੇ, ਉੜੀਆ, ਮਰਾਠੀ ਕੰਨੜ, ਬੰਗਲਾ, ਹਿੰਦੀ ਆਦਿ ਵਿਚ ਸ਼ਾਹ ਸਵਾਰਾਂ ਵਿਚ ਆਪਣਾ ਨਾਮ ਦਸਦਾ ਹੈ।

ਇਕ ਦਿਨ ਮੈਂ ਪੁੱਛ ਹੀ ਬੈਠਾ, "ਸਹਿਰਾਈ, ਤੈਨੂੰ ਤਾਂ ਅਨੁਵਾਦ ਕਰਵਾਈ ਅਤੇ ਫੇਰ ਪਬਲਿਸ਼ਰਾਂ ਨਾਲ ਇਟ-

ਸਿਟ ਮੇਲਦਿਆਂ ਕਾਫ਼ੀ ਖਰਚ ਕਰਨਾ ਪੈਂਦਾ ਹੋਵੇਗਾ ?" ਉਸੇ ਲੈਂਬਾਲੀ ਤਬਹ ਵਿਚ ਬੋਲਿਆ, "ਛੱਡ ਉਇ ਕਵੀ, ਤੂੰ ਨਾ ਪੀਏਂ ਤੇ ਨਾ ਤੈਨੂੰ ਬੋਤਲ ਦੀ ਕਰਾਮਾਤ ਦਾ ਪਤਾ ਲਗੇ। ਮੇਰੀ ਬੋਤਲ ਈ ਹਰ ਥਾਂ ਕੰਮ ਕਰਦੀ ਏ।" ਮੇਰੀਆਂ ਅੱਖਾਂ ਟੱਡੀਆਂ ਰਹਿ ਗਈਆਂ : ਸਚਮੁਚ ਬੋਤਲ ਏਨਾ ਕੰਮ ਕੱਢ ਜਾਂਦੀ ਹੈ। ਅਤੇ ਸਹਿਰਾਈ ਨੇ ਆਪਣੇ ਬੁਗਚੇ ਵਿਚੋਂ ਵਖ ਵਖ ਕਵਰ ਡੀਜ਼ਾਈਨਾਂ ਤੇ ਬੋਲੀਆਂ ਵਿਚ ਛਪੀਆਂ ਪੁਸਤਕਾਂ ਕਢ ਵਿਖਾਈਆਂ। ਮੇਰੇ ਜੀ ਵਿਚ ਆਈ : ਵਪਾਰੀ ਪੁੱਤਰ ਹੈ। ਲੇਖਕ, ਕਵੀ ਤੇ ਨਾਵਲਕਾਰ ਤਾਂ ਆਮ ਕਰਕੇ ਪਬ-ਲਿਸ਼ਰਾਂ ਦੇ ਅਗੇ ਪਿਛੇ ਪਏ ਫਿਰਦੇ ਨੇ। (ਪੰਜਾਬੀ ਵਿਚ ਇਹਦਾ ਵੀ ਇਹੋ ਹਾਲ ਹੈ।)

ਇਕ ਅਨੁਭਵ ਉਹਦੀ ਲੇਖਣ ਕਲਾ ਦਾ ਹੋਰ ਹੋਇਆ ਕਿ ਉਹ ਕਦੇ ਵੀ ਇਕਵਾਰਗੀ ਨਹੀਂ ਲਿਖਦਾ। ਜਦੋਂ ਉਹ ਕਿਸੇ ਪਬਲਿਸ਼ਰ ਨੂੰ ਆਪਣੇ ਚੁੰਗਲ ਵਿਚ ਫਸਾ ਲੈਂਦਾ ਹੈ ਫਿਰ ਉਹ ਪ੍ਰੈਸ ਵੀ ਸਾਡੇ ਵਾਲਾ ਈ ਵਿਖਾਂਦਾ ਹੈ : "ਵਧੀਆ ਪ੍ਰਿੰਟਿੰਗ, ਵੇਲੇ ਸਿਰ ਕੰਮ ਅਤੇ ਮਰਜ਼ੀ ਮੇਰੀ।" ਵਿਚੋਂ ਗੱਲ ਇਹ ਕਿ ਜਿੰਨਾ ਜਿੰਨਾ ਕੰਪੋਜ਼ ਹੋਈ ਜਾਏਗਾ ਓਨਾ ਓਨਾ ਉਹ ਨਾਲੋ ਨਾਲ ਲਿਖੇਗਾ..ਜਿਵੇਂ ਇਕੱਠਾ ਖਰੜਾ ਦੇਣਾ ਉਸਦੇ ਵੱਸ ਦਾ ਈ ਨਹੀਂ। ਉਹ ਕਿਵੇਂ ਤੰਦ ਨਾਲ ਤੰਦ ਜੋੜਦਾ ਹੈ, ਕਿਵੇਂ ਇਕਸਾਰਤਾ ਰਖਦਾ ਹੈ ਇਹ ਤਾਂ ਰੱਬ ਹੀ ਜਾਣਦਾ ਹੈ। ਤਾਂ ਵੀ ਪਿਛਲੇ ਤਿੰਨ ਦਹਾਕਿਆਂ ਤੋਂ ਉਹ ਲਿਖਦਾ ਆ ਰਿਹਾ ਹੈ। ਤੇ ਸਨਮਾਨ ਵੀ ਉਸਦਾ ਕਦੇ ਨਾ ਕਦੇ ਹੋ ਹੀ ਜਾਂਦਾ ਹੈ।

ਪਹਿਲੀ ਵਾਰ ਇਹ "ਬਖਸ਼ਸ਼" ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਕੀਤੀ। ਕਮੇਟੀ ਨੇ ਕਿਰਤ ਦੀ ਪਛਾਣੋਂ ਉਹਨੂੰ ਸਨਮਾਨਿਆ ਜਾਂ ਹਿੰਦੂ ਸਹਿਰਾਈ ਨੂੰ ਪੰਜਾਬੀ ਵਿਚ ਤੇ ਫਿਰ ਸਿੰਘਾਂ ਉਤੇ ਲਿਖੇ ਨਾਵਲ ਕਾਰਨ, ਇਹ ਤਾਂ ਸ਼ਰੋਮਣੀ ਗੁਰਸਿਖ ਹੀ ਜਾਨਣ। ਸਾਨੂੰ ਤਾਂ ਇੰਨਾ ਹੀ ਪਤਾ ਹੈ ਕਿ ਸਹਿਰਾਈ ਇਤਿਹਾਸ ਦ ਗਿਆਤਾ ਹੈ। ਮੁਗਲ ਕਾਲ ਤੋਂ ਅੱਜ ਤਕ ਦੀਆਂ ਵੱਡੀਆਂ ਘਟਨਾਵਾਂ ਉਹਦੀ ਪਕੜ ਵਿਚ ਹਨ ਤੇ ਜਦੋਂ ਉਹਦਾ ਰਉਂ ਬਣੇ ਉਹ ਏਧਰੋਂ ਓਧਰੋਂ ਤੰਦਾਂ ਫੜ ਕੇ ਐਸੀ ਕਲਾਕਾਰੀ ਕਰੇਗਾ ਕਿ ਬੁਤ ਬਣ-ਬਣ ਉਠਣਗੇ ਤੇ ਸਹਿਜੇ ਸਹਿਜੇ ਜਿਉਂਦੇ ਕਰਦਾਰਾਂ ਵਿਚ ਬਦਲੀ ਚਲੇ ਜਾਣਗੇ।

ਇਹ ਤਾਂ ਸਮਾਲੋਚਕਾਂ ਦਾ ਹੀ ਅਧਿਕਾਰ ਹੈ ਕਿ ਉਹ ਉਹਦੇ ਇਕ ਇਕ ਨਾਵਲ ਨੂੰ ਲੈ ਕੇ ਬਖੀਏ ਉਧੇੜਨ ਜਾਂ ਉਹਦੀ ਨਾਵਲ ਕਲਾ ਦੀ ਤੁਲਵੀਂ ਸਮੀਖਿਆ ਕਰਨ ਅਥਵਾ ਜੇ ਕਿਸੇ ਓਸੇ ਕੋਲੋਂ ਰਾਤ ਪੀਤੀ ਹੋਵੇ ਤਾਂ ਉਹਦੀ ਕਲਾ ਦੇ ਕ਼ਸੀਦੇ ਲਿਖ ਲਿਖ ਧਰਨ। ਮੈਂ ਤਾਂ ਕੇਵਲ ਇੰਨਾ ਜਾਣਦਾ ਹਾਂ ਕਿ ਪੰਜਾਬੀ ਦਾ ਇਹ ਪ੍ਰੀਤਵਾਨ ਕਦੇ ਵੀ ਪੰਜਾਬੀ-ਦੋਖੀ ਫਿਰਕਾ ਪ੍ਰਸਤ ਹਿੰਦੂਆਂ ਤੋਂ ਪ੍ਰਭਾਵਿਤ ਨਹੀਂ ਹੋਇਆ, ਡਰਿਆ ਨਹੀਂ ਸਗੋਂ ਇਸ ਨੇ ਮਾਂ ਪੰਜਾਬੀ ਦਾ ਪੀਤਾ ਹੋਇਆ ਸ਼ੀਰ ਸਫਲ ਕੀਤਾ ਹੈ। ਹਿੰਦੂ ਹੁੰਦਿਆਂ ਸਿੰਘਾਂ ਦੇ ਇਤਿਹਾਸ ਤੇ ਚਰਿਤਰ ਨੂੰ ਜਿੰਨਾ ਇਸ ਨਿਰੂਪਿਆ ਹੈ ਉਹ ਵੀ ਇਹਦੇ ਪੰਜਾਬੀ ਖ਼ਮੀਰ ਦੀ ਵਡਿਆਈ ਹੈ।

'ਲੋਹਗੜ' ਤੋਂ ਤੁਰਕੇ 'ਗਲੀ ਮਹੱਲੇ' ਤਕ ਆ ਗਿਆ ਤਾਂ ਏਥੋਂ ਚਲਕੇ 'ਜ਼ਰ-ਜੋਰੂ-ਜ਼ਮੀਨ' ਦੀ ਹੱਦ ਵੇਖ ਲਈ ਹੈ। ਸ਼ਾਹੀ ਮਹੱਲ, ਨ ਚ ਗਾਣੇ, ਨਸ਼ਾ ਪਾਣੀ, ਪਿਆਰ ਤੇ ਸੂਰਮਗਤੀ ਇਹਦੇ ਨਾਵਲਾਂ ਦੀ ਮੁਖ ਵਸਤੂ ਰਹਿੰਦੀ ਹੈ। ਜੀਵਨ ਦੇ ਅਸਲੋਂ ਨਾਲ ਨਾਲ ਚਲਦਿਆਂ ਇਹ ਆਪਣੇ ਸ਼ਬਦ ਫੜੀ ਆਉਂਦਾ ਤੇ ਨਾਵਲ ਉਸਾਰਦਾ ਜਾਂਦਾ ਹੈ। ਇਹ ਇਕ ਬੇਪਰਵਾਹ ਕਿਸਾਨ ਵਰਗਾ ਹੈ ਜੋ ਕਣਕ ਤਾਂ ਡਰਿੱਲ ਨਾਲ ਬੀਜਦਾ ਹੈ, ਖਾਦ ਪਾਉਣੋਂ ਵੀ ਸੰਕੋਚ ਨਹੀਂ ਕਰਦਾ ਪਰ ਉਸ ਵਿਚ ਏਨਾ ਧੀਰਜ ਤੇ ਮਿਹਨਤ ਦੀ ਲਗਨ ਨਹੀਂ ਕਿ ਬੀਜੀ ਹੋਈ ਫ਼ਸਲ ਦੀ ਨਿਰਾਈ-ਗੁਡਾਈ ਵੀ ਕਰ ਲਏ। ਇਸ ਨੇ ਤਾਂ ਇਹੋ ਸਮਝ ਰਖਿਆ ਹੈ ਕਿ ਜੇ ਕਣਕ ਜ਼ੋਰਦਾਰ ਹੋ ਗਈ, ਤਾਂ ਸਭ ਘਾਹ-ਬੂਟ ਹੇਠਾਂ ਛਡ ਕੇ ਪਲੂਰ ਆਵੇਗੀ। ਜੇ ਕਿਤੇ ਹੌਂਸਲੇ ਨਾਲ ਵਾਧੂ ਲਿਖੇ ਹੋਏ ਸ਼ਬਦਾਂ ਨੂੰ ਕਟ ਵੀ ਛਡਿਆ ਕਰੇ ਤਾਂ ਕੀ ਸਿਫਤਾਂ ਨੇ ਇਹਦੀਆਂ।

ਸਹਿਰਾਈ ਵਰਗੇ ਫੱਕੜ ਨੂੰ ਸਾਹਿਤਕਾਰੀ ਦਾ ਸਨ-ਮਾਨ ਦੇ ਕੇ ਪੰਜਾਬ ਸਰਕਾਰ ਨੇ ਨਾ ਸਿਰਫ ਉਦਾਰਤਾ ਹੀ ਵਿਖਾਈ ਹੈ ਸਗੋਂ ਆਪਣੇ ਮਾਣ ਦਾ ਵੀ ਕਾਰਨ ਬਣੀ ਹੈ। ਸ਼ੁਕਰ ਹੈ, ਲਿਖਣ ਵਾਲੇ ਹੁਣ ਕਦੇ ਨਾ ਕਦੇ ਅਭਾਵਹੀਣ ਹੋ ਹੀ ਜਾਇਆ ਕਰਨਗੇ। ਬੜਾ ਚਿਰ ਕਲਮਕਾਰ ਭੁਖਾ ਰਹਿ ਲਿਆ ਹੈ।

ਡਰ ਲਗਦੈ, ਕਿਤੇ ਸਹਿਰਾਈ ਦੀ ਬੋਤਲ ਇਥੇ ਵੀ ਨਾ ਕੰਮ ਕਰ ਗਈ ਹੋਵੇ!

ਵਾਰਤਾ ਇਕ ਨਵੀਂ

# ਸਤਿਆਰਥੀ : ਨਾਮਧਾਰੀ ਮੇਲੇ 'ਚ

– ਪ੍ਰੀਤਮ ਸਿਘ ਪੰਛੀ

ਜਦੋਂ ਕਦੇ ਦੇਵਿੰਦਰ ਸਤਿਆਰਥੀ ਦਾ ਆਪਣੀ ਕੋਈ ਨਵੀਂ ਰਚਨਾ ਸੁਨਾਉਣ ਦਾ ਮਨ ਹੁੰਦਾ ਹੈ ਤਾਂ ਉਹ ਆਪਣੇ ਮਿਥੇ ਹੋਏ ਅੱਡਿਆਂ ਤੇ ਅਛੋਪਲੇ ਜਹੇ ਪਹੁੰਚ ਜਾਂਦਾ ਹੈ ਅਤੇ ਉਥੋਂ ਉਦੋਂ ਉਠਦਾ ਹੈ ਜਦੋਂ ਤਕ ਅਗਲਾ ਉਹਦੀ ਕੋਈ ਰਚਨਾ ਸੁਣਨ ਦੀ ਜ਼ਹਿਮਤ ਨਹੀਂ ਉਠਾ ਲੈਂਦਾ। ਜ਼ਹਿਮਤ ਸ਼ਬਦ ਮੈਂ ਕਿਸੇ ਦੁਰ-ਭਾਵਨਾ ਵੱਸ ਨਹੀਂ ਲਿਖ ਰਿਹਾ। ਰਚਨਾਕਾਰ ਵਾਕਈ ਰਚਨਾ ਸੁਨਾਉਣ ਦੀ ਸਨਕ ਵਿਚ ਪੂਰੀ ਤਰ੍ਹਾਂ ਗੁਸਿਆ ਗਿਆ ਹੈ। ਸਵੇਰੇ ਘਰੋਂ ਨਿਕਲਿਆਂ ਉਹਨੂੰ ਮਜਬੂਰਨ ਉਹਨਾਂ ਦੋਸਤਾਂ ਦੀ ਸੂਚੀ ਬਣਾਕੇ ਚਲਣਾ ਪੈਂਦਾ ਹੈ, ਜਿਨ੍ਹਾਂ ਦਾ ਹਾਜ਼ਮਾ ਉਹਦੀ ਰਚਨਾ ਨੂੰ ਪਚਾਣ ਦੇ ਸਮਰੱਥ ਹੋਵੇ।

ਇਸ ਸੂਚੀ ਵਿਚ ਉਹਨੇ ਮੇਰਾ ਨਾਮ ਵੀ ਲਿਖ ਛਡਿਆ ਹੈ। ਉਸ ਦਿਨ ਜਦੋਂ ਅਛੋਪਲੇ ਮੇਰੇ ਕਮਰੇ ਦਾ ਬੂਹਾ ਖੋਲ੍ਹਕੇ ਮੇਰੇ ਦਫਤਰ ਅੰਦਰ ਆ ਬੈਠਾ ਤਾਂ ਮੈਂ ਉਹਨੂੰ ਪਦਮ ਸ੍ਰੀ ਹੋਣ ਦੀ ਵਧਾਈ ਦੇਣ ਲਗਿਆਂ ਫੁਰਤੀ ਤੋਂ ਕੰਮ ਲਿਆ। ਇਸ ਦਾ ਨਤੀਜਾ ਇਹ ਹੋਇਆ ਕਿ ਜਿਥੇ ਉਹ ਪਹਿਲੇ ਘੰਟੇ ਅੱਧੇ ਘੰਟੇ ਦਾ ਮਹਿਮਾਨ ਹੁੰਦਾ ਸੀ, ਉਸ ਦਿਨ ਉਹਨੇ ਕਈ ਘੰਟੇ ਮੇਰੇ ਕੋਲੋਂ ਉਠਣ ਦਾ ਨਾਂ ਨ ਲਿਆ। ਇਸ ਦਾ ਇਕ ਲਾਭ ਜ਼ਰੂਰ ਹੋਇਆ ਕਿ ਕੋਈ ਭੁੱਲੀ ਵਿਸਰੀ ਯਾਦ ਤਾਜ਼ਾ ਹੋ ਗਈ।

......ਗੱਲ 1935-36 ਦੀ ਹੈ। ਭੈਣੀ ਸਾਹਿਬ ਕਿਸੇ ਮੇਲੇ ਉਤੇ ਪੰਜਾਬੀ ਦੇ ਕੁਝ ਉਘੇ ਸਾਹਿਤਕਾਰਾਂ ਨੂੰ ਬੁਲਾਇਆ ਗਿਆ ਸੀ ਜਿਨ੍ਹਾਂ ਵਿਚ ਦੇਵਿੰਦਰ ਸਤਿਆਰਥੀ, ਐਸ. ਐਸ. ਅਮੋਲ, ਚੰਨਣ ਸਿੰਘ ਜੇਠੂਵਾਲੀਆ ਆਦਿ ਸ਼ਾਮਲ ਸਨ।

ਅੰਮ੍ਰਿਤ ਵੇਲੇ ਦੀ ਆਸਾ ਦੀ ਵਾਰ ਦਾ ਭੋਗ ਪੈ ਚੁਕਿਆ ਸੀ। ਹੁਣ ਸਨਮਾਨ ਯੋਗ ਮਹਿਮਾਨਾਂ ਦੇ ਬੋਲਣ ਦੀ ਵਾਰੀ ਸੀ। ਉਹ ਬੋਲੇ। ਕਵੀਆਂ ਨੇ ਆਪਣੀਆਂ ਕਵਿਤਾਵਾਂ ਸੁਣਾਈਆਂ। ਫਿਰ ਦੇਵਿੰਦਰ ਸਤਿਆਰਥੀ ਦੀ ਵਾਰੀ ਆਈ। ਪਹਿਲਾਂ ਉਹਦੀ ਜਾਣ-ਪਛਾਣ ਕਰਾਉਂਦਿਆਂ ਦਸਿਆ ਗਿਆ ਸਤਿਆਰਥੀ ਲੋਕ ਗੀਤਾਂ ਦੀ ਖੋਜ ਵਿਚ ਦੇਸ਼ ਦੇ ਚੱਪੇ ਚੱਪੇ ਨੂੰ ਗਾਹ ਰਿਹਾ ਹੈ। ਉਹਦੀ ਪ੍ਰੇਰਨਾ ਦਾ ਸੋਮਾ ਗੁਰੂਦੇਵ ਰਵਿੰਦਰ ਨਾਥ ਟੈਗੋਰ ਹਨ ਤੇ ਸਤਿਆਰਥੀ ਉਹਨਾਂ ਕੋਲ ਸ਼ਾਂਤੀ ਨਿਕੇਤਨ ਰਹਿ ਆਇਆ ਹੈ।

ਲੰਮੀ, ਭਰਵੀਂ ਕਾਲੀ ਦਾੜ੍ਹੀ ਤੇ ਖਿਲਰੀਆਂ ਬਾਵਰੀਆਂ ਵਾਲਾ ਸਤਿਆਰਥੀ ਨੀਵੀਂ ਪਾਈ ਖਲੋਤਾ ਸੀ। ਉਹਦੇ ਪੈਰ ਦੀ ਇਕ ਉਂਗਲੀ ਬੜੀ ਤੇਜ਼ੀ ਨਾਲ ਚੱਲ ਰਹੀ ਸੀ। ਸ਼ੈਤ ਉਹ ਸੋਚ ਰਿਹਾ ਸੀ—ਨਾਮਧਾਰੀ ਮੇਲੇ ਦਾ ਇਹ ਸਵੱਛ ਵਾਤਾਵਰਣ ਉਹਦੇ ਲੋਕ ਗੀਤਾਂ ਦੇ ਅਨੁਕੂਲ ਵੀ ਬੈਠੇਗਾ। ਅਖੀਰ ਸ਼ੈਤ ਉਹ ਇਸ ਨਤੀਜੇ ਤੇ ਪੁਜਿਆ ਸੀ ਕਿ ਲੋਕਾਂ ਦੇ ਦਿਲਾਂ ਵਿਚੋਂ ਫੁਟੇ ਲੋਕ ਗੀਤ ਸਵੱਛ, ਨਿਰਮਲ ਆਤਮਾ ਦੀ ਆਵਾਜ਼ ਹੁੰਦੇ ਹਨ ਜਿਹੜੇ ਚਹੁੰਮੁਖੀ ਜ਼ਿੰਦਗੀ ਦਾ ਪ੍ਰਗਟਾਵਾ ਕਰਦੇ ਹਨ।

ਉਹਨੇ ਕੁਝ ਲੋਕ ਗੀਤਾਂ ਦੀਆਂ ਵੰਨਗੀਆਂ ਪੇਸ਼ ਕੀਤੀਆਂ। ਉਹਨਾਂ ਵਿਚੋਂ ਦੋ ਬੋਲੀਆਂ ਯਾਦ ਰਹਿ ਗਈਆਂ ਨੇ।

'ਵਾਜਾਂ ਮਾਰਦੇ ਬਕਰੀਆਂ ਵਾਲੇ ਦੁੱਧ ਪੀਕੇ ਜਾਈਂ ਜੋ ਕੁਰੇ।"

"ਮੇਰਾ ਯਾਰ ਸਰੂ ਦਾ ਬੂਟਾ ਵਿਹੜੇ ਵਿਚ ਲਾ ਰਖਣਾ।"

ਨਾਮਧਾਰੀ ਦੀਵਾਨ ਖਤਮ ਹੋਣ ਤੋਂ ਬਾਦ ਇਨ੍ਹਾਂ ਲੋਕ ਗੀਤਾਂ ਦਾ ਪ੍ਰਤੀਕਰਮ ਇਹ ਹੋਇਆ ਸੀ ਕਿ ਕੁਝ ਮਸਤਾਨਿਆਂ ਨੇ ਆਪਣੀ ਨਵੀਂ ਮਹਿਫਲ ਜਮਾ ਲਈ ਸੀ ਅਤੇ ਇਕ ਮਸਤਾਨਾ ਲੋਕ ਬੋਲੀਆਂ ਪਾਉਂਦਾ ਦੇਵਿੰਦਰ ਸਤਿਆਰਥੀ ਨੂੰ ਚੁਣੌਤੀ ਦੇ ਰਿਹਾ ਲਗਦਾ ਸੀ। ਉਹ ਬੋਲੀਆਂ ਸਨ :

"ਰੋਟੀ ਕਾਠ ਦੀ ਫਰੀਦ ਜੀ ਨੇ ਬੰਨ੍ਹ ਲਈ ਨਾਮ ਵਾਲਾ ਰਸ ਆ ਗਿਆ।

"ਮਨ ਹੋ ਕੇ ਵੈਰਾਗੀ ਚਲਿਆ ਰੰਗਲੀ ਦੁਨੀਆਂ 'ਚੋਂ।

"ਸਿਰ ਧਰ ਕੇ ਤਲੀ ਤੇ ਆ ਜਾ ਲੰਘਣਾ ਜੇ ਪਰੇਮ ਦੀ ਗਲੀ।

"ਖੰਭ ਵਿਕਦੇ ਹੋਣ ਮੈਂ ਬਾਜ਼ਾਰੀਂ ਉੱਡਕੇ ਗੁਰਾਂ ਨੂੰ ਮਿਲੀਏ।"

ਦੂਜੇ ਪਾਸੇ ਸਾਰੇ ਮਹਿਮਾਨ ਸਾਹਿਤਕਾਰਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਨੇ ਬਾਗ ਵਾਲੀ ਕਠੀ ਵਿਚ ਬੁਲਾ ਕੇ ਸਿਰੋਪਾ ਨਾਲ ਨਵਾਜ਼ਿਆ ਸੀ।

ਜਦੋਂ ਮੈਂ ਦਵਿੰਦਰ ਸਤਿਆਰਥੀ ਅਗੇ ਆਪਣੀ ਯਾਦ 'ਚੋਂ ਉਭਾਸਰੀ ਇਹ ਕਹਾਣੀ ਦੁਹਰਾ ਚੁਕਾ ਤਾਂ ਉਹ ਬਹੁਤ ਖੁਸ਼ ਦਿਖਾਈ ਦੇਣ ਲਗਿਆ। ਬੋਲਿਆ —

"ਤੂੰ ਠੀਕ ਕਹਿਨੈਂ। ਦੇਵਿੰਦਰ ਸਤਿਆਰਥੀ ਨੂੰ ਹੀ ਇਹ ਕਰੈਡਿਟ ਜਾਂਦੈ ਕਿ ਉਹ ਇਕ ਅਨੁਸ਼ਾਸਨ ਬੱਧੇ ਧਾਰਮਿਕ ਵਾਤਾਵਰਣ ਵਿਚ ਲੋਕ ਬੋਲੀਆਂ ਸੁਣਾ ਸਕਿਆ ਸੀ। ਸਤਿਗੁਰੂ ਪ੍ਰਤਾਪ ਸਿੰਘ ਬੜੇ ਪਾਰਖੂ ਸਨ। ਉਹ ਜ਼ਿੰਦਗੀ ਦੇ ਸਾਰੇ ਪੱਖਾਂ ਵਲ ਆਪਣੀ ਦਿੱਬ ਦ੍ਰਿਸ਼ਟੀ ਰੱਖਦੇ ਸਨ।"

ਕੁਝ ਦੇਰ ਸਤਿਆਰਥੀ ਰੁਕਿਆ। ਚਾਹ ਆ ਗਈ ਸੀ। ਚਾਹ ਦਾ ਇਕ ਘੁੱਟ ਭਰਦਿਆਂ ਕਹਿਣ ਲੱਗਿਆ— "ਉਸ ਮੇਲੇ ਤੋਂ ਬਾਦ ਜਦੋਂ ਵੀ ਕਦੇ ਸਤਿਗੁਰੂ ਪ੍ਰਤਾਪ ਸਿੰਘ ਸ਼ਿਮਲੇ, ਲਾਹੌਰ ਦੀ ਕਿਸੇ ਸੜਕ ਤੇ ਜਾਂ ਹੋਰ ਕਿਧਰੇ ਦੇਖਦੇ ਤਾਂ ਮੋਟਰ ਖਲ੍ਹਿਆਰ ਕੇ ਆਪਣੇ ਸੇਵਕਾਂ 'ਚੋਂ ਕਿਸੇ ਨੂੰ ਕਹਿੰਦੇ—"ਔਹ ਜਿਹੜਾ ਬਾਵਰੀਆਂ ਵਾਲਾ ਜਾ ਰਿਹੈ, ਉਹਨੂੰ ਬੁਲਾ ਲਿਆਓ।"

ਚਾਹ ਨੂੰ ਆਪਣੀਆਂ ਸੰਘਣੀਆਂ ਮੁੱਛਾਂ ਥਾਣੀਂ ਸੁੜ੍ਹਕਦਾ ਜਦੋਂ ਸਤਿਆਰਥੀ ਮੇਰੇ ਕੋਲੋਂ ਉੱਠਣ ਲੱਗਿਆ ਤਾਂ ਉਹ ਅਜੇ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਭੁੱਲੀਆਂ ਵਿਸਰੀਆਂ ਯਾਦਾਂ ਵਿਚ ਗੜੂੰਦ ਦਿਖਾਈ ਦੇ ਰਿਹਾ ਸੀ। ●

---

**ਇਸ ਸਾਲ ਪੰਜਾਬ ਸਰਕਾਰ ਨੇ ਸ਼ਰੋਮਣੀ ਸਾਹਿਤਕਾਰ (ਹਿੰਦੀ) ਦਾ ਸਨਮਾਨ ਦੇਵਿੰਦਰ ਸਤਿਆਰਥੀ ਨੂੰ ਦਿਤਾ ਹੈ!**

---

ਕਹਾਣੀ

# ਚੀਕਾਂ

—ਡਾ: ਨਰੇਸ਼

---

ਪੰਜਾਬੀ ਸਹਿਤ ਵਿਚ ਤੇ ਖਾਸ ਕਰਕੇ ਪੰਜਾਬੀ ਕਹਾਣੀ ਵਿਚ ਜਿਹੜੇ ਸੂਖਮ ਪਰ ਨਾਲ ਹੀ ਮਾਨਵੀ-ਭਾਵਨਾਵਾਂ ਨਾਲ ਓਤਪੋਤ ਕਟਾਖ ਦੀ ਕਮੀ ਹੈ, ਉਹ ਕਟਾਖ ਡਾ: ਨਰੇਸ਼ ਦੀ ਇਸ ਕਹਾਣੀ ਵਿਚ ਦਿਖਾਈ ਦਿੰਦਾ ਹੈ। ਡਾ: ਨਰੇਸ ਨੇ ਕਹਾਣੀ ਨੂੰ ਬਿਰਤਾਂਤਕ ਰੂਪ ਵਿਚ ਪੇਸ਼ ਕਰਦੇ ਕਰਦੇ ਆਖਰੀ ਸਤਰਾਂ ਵਿਚ ਜ਼ਿੰਦਗੀ ਜਿੱਡਾ ਸੱਚਾ ਕਟਾਖ ਪੇਸ਼ ਕਰ ਦਿਤਾ ਹੈ।

—ਸੰਪਾਦਕ

---

"ਅਮਰੀਕ ਖਹਿੜੇ ਪੈ ਗਿਆ। ਮੈਨੂੰ ਨਾਲ ਜਾਣਾ ਪਿਆ। ਮੇਰੀ ਸਿਹਤ ਠੀਕ ਨਹੀਂ ਸੀ। ਹਲਕਾ ਜਿਹਾ ਬੁਖਾਰ ਵੀ ਸੀ। ਕਿਤੇ ਜਾਣ ਆਉਣ ਦਾ ਮਨ ਨਹੀਂ ਸੀ। ਪਰ ਉਸਨੇ ਇੱਕ ਨਾ ਮੰਨੀ। ਅਮਰੀਕ ਨਾਲ ਵਾਕਫੀ ਬਹੁਤੀ ਪੁਰਾਣੀ ਨਹੀਂ ਸੀ। ਐਵੇਂ ਹੀ ਇਕ ਦਿਨ ਕੰਟੀਨ ਵਿਚ ਬੈਠਿਆਂ ਅਸੀਂ ਗੱਲੀਂ ਪੈ ਗਏ ਸਾਂ। ਮੈਂ ਨਾਂ ਪੁਛਿਆ ਸੀ, ਉਸਨੇ ਦੱਸ ਦਿੱਤਾ। ਉਸ ਨੇ ਨਾਂ ਪੁਛਿਆ, ਮੈਂ ਦੱਸ ਦਿੱਤਾ। ਬਸ ਪਰੀਚੈ ਹੋ ਗਿਆ। ਫੇਰ ਹੌਲੀ ਹੌਲੀ ਸਾਡੇ ਸਾਹਿਤਕ ਸਬੰਧ ਬਣਨ ਲੱਗੇ ਅਤੇ ਹਲਕਾ ਜਿਹਾ ਅਹਿਸਾਸ ਹੋਣ ਲੱਗ ਪਿਆ ਦੋਸਤੀ ਦਾ। ਅਤੇ ਫਿਰ ਇਕ ਦਿਨ ਉਹ ਜ਼ਿਦ ਕਰਕੇ ਮੈਨੂੰ ਨਾਲ ਲੈ ਟੁਰਿਆ। ਜ਼ਬਰਦਸਤੀ।

"ਕਾਲਕਾ ਤੋਂ ਪੈਦਲ ਕਸੌਲੀ ਜਾਣਾ ਸੀ। ਇਕ ਛੋਟਾ ਪਹਾੜੀ ਰਾਹ ਨੌਂ ਮੀਲਾਂ ਦਾ ਪੈਂਦਾ ਹੈ। ਨੌਂ ਮੀਲ ਕੋਈ ਬਹੁਤੇ ਨਹੀਂ ਹੁੰਦੇ। ਸਾਡੀ ਪੰਜਾਬੀ ਜੱਟਾਂ ਦੀ ਤਾਂ ਸੈਰ ਵੀ ਨੌਂ ਮੀਲਾਂ ਤੋਂ ਘੱਟ ਕੀ ਹੋਣੀ ਹੋਈ। ਅਮਰੀਕ ਨਹੀਂ ਚਾਹੁੰਦਾ ਸੀ ਕਿ ਪਿਕਨਿਕ ਬਦ ਮਜ਼ਾ ਹੋਵੇ, ਇਸ ਲਈ ਮੈਨੂੰ ਮੈਖਾਨੇ ਵਿਚ ਵੀ ਉਸਦਾ ਸਾਥ ਦੇਣਾ ਪਿਆ ਸੀ। ਦੋਵੇਂ ਹਲਕੇ ਭਿੰਨੇ ਨਸ਼ੇ ਦੀ ਲੋਰ ਵਿਚ ਟੁਰਦੇ ਰਹੇ। ਗੱਪਾਂ ਹੁੰਦੀਆਂ ਰਹੀਆਂ। ਟੀਲੇ ਆਉਂਦੇ ਰਹੇ ਅਤੇ ਸਾਡੇ ਕਦਮ ਉਹਨਾਂ ਨੂੰ ਨਾਪ ਕੇ ਪਿਛਾਂਹ ਛੱਡਦੇ ਰਹੇ। ਨਸ਼ੇ ਵਿਚ ਇਹ ਧਿਆਨ

ਕਿਸਨੂੰ ਸੀ ਕਿ ਨਾਪ ਹੀ ਨੋਟ ਕਰ ਲਈਏ ਤਾਂ ਜੋ ਮਿਹਨਤ ਵਿਅਰਥ ਨਾ ਜਾਵੇ। ਪਰ ਸਭ ਕੁਝ ਵਿਅਰਥ ਹੀ ਗਿਆ। ਅਸੀਂ ਟੁਰਣ ਦਾ ਅਤੇ ਟੁਰੀ ਜਾਣ ਦਾ ਅਨੰਦ ਹੀ ਮਾਣ ਸਕੇ। ਹਰੀਆਂ ਭਰੀਆਂ ਡਾਲੀਆਂ ਨੇ ਝੁਕ ਝੁਕ ਕੇ ਸਾਨੂੰ ਸਲਾਮ ਕੀਤਾ। ਅਸੀਂ ਧੌਣ ਉਤਾਂਹ ਚੁਕ ਕੇ ਸਲਾਮ ਕਬੂਲੇ। ਫਲਾਂ ਨਾਲ ਭਰੀਆਂ ਸ਼ਾਖਾਂ ਦੇ ਸਲਾਮ ਆਏ ਅਤੇ ਅਸੀਂ ਜੁਆਬ ਵਿਚ ਉਹਨਾਂ ਨੂੰ ਚੁੰਮ ਕੇ ਹਵਾ ਵਿਚ ਛੱਡ ਦਿਤਾ। ਉਹ ਸ਼ਾਇਦ ਮੁੜ ਝੁਕੀਆਂ, ਪਰ ਅਸੀਂ ਅਗੇ ਨਿੱਕਲ ਚੁਕੇ ਸਾਂ। ਹਵਾ ਦੇ ਠੰਡੇ ਬੁੱਲੇ ਔਰਤ ਦੇ ਜਿਸਮ ਵਰਗੀ ਖੁਸ਼ਬੂ ਲੈ ਕੇ ਆਏ ਅਤੇ ਸਾਡੇ ਰੋਮ ਰੋਮ ਵਿਚ ਰੁਮਾਂਚਕ ਹਿਲਜੁਲ ਕਰ ਕੇ ਲੰਘ ਗਏ। ਅਸੀਂ ਚਲਦੇ ਰਹੇ ਅਤੇ ਰਾਹ ਮੁੱਕਦੀ ਰਹੀ।"

ਗਿਆਨ ਨੇ ਪਾਸਾ ਪਰਤਿਆ, ਇਕ ਹੋਕਾ ਜਿਹਾ ਲਿਆ ਤੇ ਆਖਦਾ ਰਿਹਾ, "ਅਮਰੀਕ ਨੂੰ ਖਾਸੀ ਚੜ੍ਹੀ ਸੀ। ਕਈ ਵਾਰੀ ਗੱਪਾਂ ਛੱਡ ਕੇ ਕੋਈ ਬੋਲੀ ਜਾਂ ਕੋਈ ਟੱਪਾ ਕੰਨ ਤੇ ਹੱਥ ਰਖ ਕੇ ਪੂਰੀ ਉੱਚੀ ਆਵਾਜ਼ ਨਾਲ ਛੱਡ ਦਿੰਦਾ। ਜਾਂ ਕਈ ਅਧਖਿੜੇ ਫੁਲਾਂ ਤੇ ਗਾਲ੍ਹਾਂ ਦੀ ਟਕੋਰ ਕਰਦਾ ਜਾਂ ਕਿਸੇ ਖਿੜੇ ਹੋਏ ਫੁੱਲ ਦਾ ਮੂੰਹ ਕਿਸੇ ਗੀਤ ਨਾਲ ਭਰ ਦਿੰਦਾ। ਟੀਲੇ ਮੁਕ ਗਏ। ਰਾਹ ਦੀਆਂ ਠੋਕਰਾਂ ਥੰਮ ਗਈਆਂ। ਸ਼ਹਿਰ ਸਾਹਮਣੇ ਸੀ। ਡਿਗੜੇ ਢਹਿੰਦੇ ਅਸੀਂ ਕੁਦਰਤ ਦੀ ਬੁੱਕਲ ਵਿਚ ਵਸੇ ਖੂਬਸੂਰਤ ਸ਼ਹਿਰ ਕਸੌਲੀ ਵਿਚ ਦਾਖਲ ਹੋਏ। ਚਾਹ ਦੀਆਂ ਚੁਸਕੀਆਂ ਨਾਲ ਥਕੇਵਾਂ ਲਾਹ ਕੇ ਅਸੀਂ ਠਿਕਾਣਾ ਲੱਭਣ ਟੁਰ ਪਏ। ਉਹਨਾਂ ਨੂੰ ਗਲੀਆਂ ਤਾਂ ਨਹੀਂ, ਕੁਝ ਹੋਰ ਹੀ ਕਹਿਣਾ ਚਾਹੀਦਾ ਹੈ। ਪਰ ਖ਼ੈਰ, ਲੱਭਦੇ ਲੱਭਦੇ ਅਸੀਂ ਇਕ ਕਮਰਾ ਲੱਭ ਹੀ ਲਿਆ। ਪੰਜ ਰੁਪੈ ਇਕ ਰਾਤ ਦਾ ਕਿਰਾਇਆ ਸੀ। ਅਸੀਂ ਪਰਵਾਹ ਨਹੀਂ ਕੀਤੀ। ਠੱਸ ਦੇਣੀ ਕਮਰਾ ਕਬਜ਼ੇ ਕੀਤਾ ਅਤੇ ਬਿਨਾ ਦਰੀ ਚਾਦਰ ਤੋਂ ਹੀ ਮੰਜਿਆਂ ਤੇ ਡਿੰਗ ਪਏ। ਅਮਰੀਕ ਉੱਠ ਕੇ ਦਾਰੂ ਦੀ ਇਕ ਬੋਤਲ ਹੋਰ ਲੈ ਆਇਆ। ਮੈਂ ਤਾਂ ਨਹੀਂ ਪੀਤੀ। ਪਰ ਉਹ ਮੈਨੂੰ ਗਾਲ੍ਹਾਂ ਕੱਢਦਾ ਰਿਹਾ ਅਤੇ ਦੇਰ ਤੀਕ ਪੀਂਦਾ ਰਿਹਾ।"

"ਉਹ ਦੋ ਬੋਤਲਾਂ ਲਿਆਇਆ ਸੀ।" ਗਿਆਨ ਨੇ ਜਿਵੇਂ ਚੇਤੇ ਕਰਕੇ ਆਖਿਆ। "ਦੂਜੀ ਬੋਤਲ ਉਸ ਨੇ ਅਲਮਾਰੀ ਵਿਚ ਰਖੀ ਸੀ। ਸ਼ਾਇਦ ਮੇਰੇ ਲਈ। ਖਾਣਾ ਕਮਰੇ ਵਿਚ ਹੀ ਆਇਆ—ਖਾਧਾ ਗਿਆ। ਫਿਰ ਅਸੀਂ ਸੌਣ ਦੇ ਅਸਫਲ ਜਤਨਾਂ ਵਿਚ ਲੇਟ ਗਏ। ਨੀਂਦਰ ਨਹੀਂ ਆਈ. ਝਪਕੀਆਂ ਜਿਹੀਆਂ ਆਉਂਦੀਆਂ ਰਹੀਆਂ। ਆਪਣੀ ਹਿੱਕ ਨਾਲ ਖਾਮੋਸ਼ੀ ਨੂੰ ਚੰਬੇੜ ਕੇ ਰਾਤ ਉਡਦੀ ਰਹੀ। ਪਿਆਂ ਪਿਆਂ ਮੈਨੂੰ ਇਹ ਧਿਆਨ ਆਉਂਦਾ ਰਿਹਾ ਕਿ ਮੈਂ ਸਟੇਸ਼ਨ ਲੀਵ ਲੈ ਕੇ ਨਹੀਂ ਆਇਆ ਹਾਂ। ਰਾਤ ਦੀ ਸ਼ਾਂ ਸ਼ਾਂ ਵਿਚ ਇਹ ਵਿਚਾਰ ਛੇਤੀ ਹੀ ਗੁੰਮ ਹੋ ਜਾਂਦਾ ਅਤੇ ਮੇਰਾ ਦਿਮਾਗ ਕਿਤੇ ਕਿਤੇ ਫਿਰਨ ਲੱਗਦਾ। ਖੁਦਾ ਖੁਦਾ ਕਰ ਕੇ ਰਾਤ ਮੁੱਕੀ। ਅਖੀਰਲੀ ਝਪਕੀ ਸਵੇਰੇ ਪੰਜ ਵਜੇ ਮੁੱਕੀ। ਮੈਂ ਕਸੌਲੀ ਦੇ ਰਾਹਾਂ ਤੋਂ ਜਾਣੂ ਸਾਂ। ਸੋਚਿਆ ਗੁਰਦਵਾਰੇ ਜਾ ਕੇ ਨਹਾ ਆਵਾਂ ਅਤੇ ਮੱਥਾ ਵੀ ਟੇਕ ਆਵਾਂ।"

ਕਹਿੰਦੇ ਕਹਿੰਦੇ ਗਿਆਨ ਹੱਸ ਪਿਆ। ਸ਼ਾਇਦ ਆਪਣੇ ਆਪ ਤੇ ਹੀ ਕਿ ਸ਼ਰਾਬੀ ਅਤੇ ਗੁਰਦਵਾਰੇ? ਮੈਂ ਚੁਪ ਚਾਪ ਬੈਠਾ ਸੁਣ ਰਿਹਾ ਸਾਂ। ਉਹ ਕਹਿੰਦਾ ਪਿਆ ਸੀ, "ਅਮਰੀਕ ਨੂੰ ਮੈਂ ਜਗਾਇਆ। ਉਹ ਨਹੀਂ ਉਠਿਆ। ਮੈਂ ਇਕੱਲਾ ਹੀ ਟੁਰ ਪਿਆ। ਮੁੜਿਆ ਤਾਂ ਪੌਹ ਫੁਟਾਲਾ ਹੋ ਰਿਹਾ ਸੀ। ਹੁਣ ਮਨ ਬੜਾ ਸ਼ਾਂਤ ਸੀ। ਲਹਿ ਲਹਾਉਂ-ਦੀਆਂ ਡਾਲੀਆਂ, ਚਹਿਚਹਾਉਂਦੇ ਪੰਛੀ, ਨਸ਼ੇ ਵੰਡਦੀ ਹਵਾ—ਸਭ ਕੁਝ ਬਹੁਤ ਸੁਖਾਵਾਂ ਸੀ, ਸਭ ਕੁਝ ਅਨੰਦ ਭਰਪੂਰ। ਅਨੰਦ ਲੁੱਟਦਾ, ਜਪੁਜੀ ਸਾਹਿਬ ਦੀਆਂ ਪੌੜੀਆਂ ਗੁਣ-ਗੁਣਾਉਂਦਾ ਜਦੋਂ ਮੈਂ ਘਰ ਨੇੜੇ ਪੁਜਾ ਤਾਂ ਘਰ ਮੋਹਰੇ ਭੀੜ ਜਮਾਂ ਸੀ। ਹੁਲੱੜ 'ਚੋਂ ਅਜੀਬ ਅਜੀਬ ਆਵਾਜ਼ਾਂ ਆ ਰਹੀਆਂ ਸਨ। 'ਮਾਰੋ ਸਾਲੇ ਨੂੰ', 'ਮੇਰੀ ਦਾਤ੍ਰੀ ਦੇਨਾ ਸਾਲੇ ਕੋ ਚੀਰ ਦੇਤਾ ਹੂੰ ਅਭੀ', 'ਲਾ ਹਰਾਮੀ ਦੇ, ਚਟਨੀ ਬਣਾ ਦੇ।' ਮੈਂ ਉਤਸੁਕ ਹੋ ਗਿਆ। ਪਾਠ ਅਧੂਰਾ ਸੀ। ਵਿਚੇ ਛੱਡਣ ਨੂੰ ਜੀ ਨਾ ਕੀਤਾ। ਉਥੇ ਹੀ ਇਕ ਪੱਥਰ ਤੇ ਬਹਿ ਕੇ ਛੇਤੀ ਛੇਤੀ ਪਾਠ ਮੁਕਾਇਆ। ਗੁਣਗੁਣਾਉਣਾ ਛੱਡ ਦਿਤਾ। ਅੱਧੀ ਪੌਣੀ ਪੰਗਤੀ ਪੜ੍ਹ ਕੇ ਹੀ ਅਗਾਂਹ ਹੋ ਬਹਿੰਦਾ ਰਿਹਾ। 'ਵਾਹਿਗੁਰੂ' ਕਹਿ ਕੇ ਮੈਂ ਉਠਿਆ। ਵੇਖਿਆ ਭੀੜ ਵਿਚ ਅਮਰੀਕ ਕਾਬੂ ਆਇਆ ਹੋਇਆ ਸੀ। ਉਸ ਦੇ ਕੇਸ ਖੁਲ੍ਹੇ ਸਨ। ਪੱਗ ਉਸਦੀ ਗਰਦਨ ਦੁਆਲੇ ਸੀ। ਦਾੜ੍ਹੀ ਖਿਲ੍ਹਰੀ ਹੋਈ ਸੀ।

ਬਦਹਵਾਸ ਜਿਹਾ ਖਲੋਤਾ ਉਹ ਭੀੜ ਵੱਲ ਤੱਕੀ ਜਾ ਰਿਹਾ ਸੀ।"

"ਮੈਂ ਅਜੀਬ ਸੰਕਟ ਵਿਚ ਸਾਂ। ਮੈਂ ਉਹਨਾਂ ਵਿਚ ਪਹੁੰਚਦਾ ਹਾਂ ਤਾਂ ਇਸ ਮਾਮਲੇ ਵਿਚ ਮੇਰਾ ਨਾਮ ਜੁੜੇਗਾ। ਮੈਂ ਸਟੇਸ਼ਨ ਲੀਵ ਲੈ ਕੇ ਨਹੀਂ ਆਇਆ। ਮੈਂ ਕਮਰੇ ਵੱਲ ਨੂੰ ਹੋ ਗਿਆ। ਸੋਚਿਆ ਦਾਰੂ ਦੀ ਬੋਤਲ ਤਾਂ ਠਿਕਾਣੇ ਲਾਵਾਂ। ਕੋਈ ਵੇਖੇਗਾ ਤਾਂ ਹੋਰ ਨਵੀਂ ਮੁਸੀਬਤ ਪਵੇਗੀ। ਪਰ ਵੇਖਿਆ ਬੋਤਲ ਖਾਲੀ ਸੀ। ਅਮਰੀਕ ਨੇ ਰਾਤ ਨੂੰ ਹੀ ਪੀ ਲਈ ਸੀ ਜਾਂ ਉਸ ਤੋਂ ਡੁਲ੍ਹ ਡੁਲਾ ਗਈ ਸੀ। ਕਮਰੇ ਦੇ ਬਾਹਰ ਇਕ ਪਹਾੜੀਏ ਨੂੰ ਰੋਕ ਕੇ ਮੈਂ ਪੁਛਿਆ,

'ਕੀ ਗੱਲ ਹੋ ਗਈ ਬਈ ?'

'ਅਰੇ ਸ਼ਾਬ ਸ਼ਾਲਾ ਸਿੱਖ ਹੈ।' ਅਤੇ ਕਹਿੰਦਿਆਂ ਹੀ ਉਸਨੇ ਮੂੰਹ ਤੇ ਹੱਥ ਧਰ ਲਿਆ ਅਤੇ ਉਹ ਤ੍ਰਭਕ ਗਿਆ। ਪਹਾੜੀਏ ਦੇ ਮੂੰਹੋਂ ਤੈਸ਼ ਵਿਚ 'ਸਾਲਾ ਸਿੱਖ' ਕਹਿ ਹੋ ਗਿਆ ਸੀ। ਉਸਨੇ ਫੌਰਨ ਹੀ ਵੇਖ ਲਿਆ ਕਿ ਮੈਂ ਵੀ ਸਿਖ ਹਾਂ, ਭਾਵੇਂ ਸ਼ਾਲਾ ਸਿਖ ਨਹੀਂ।

'ਖ਼ੈਰ, ਗੱਲ ਕਰ।' ਮੈਂ ਉਸਨੂੰ ਹੌਸਲਾ ਜਿਹਾ ਦਿੱਤਾ।

'ਸ਼ਾਬ ਇਸਨੇ ਹਮਾਰੀ ਛੋਕਰੀ ਕੋ ਛੇੜਾ। ਛੋਕਰੀ ਦੂਧ ਬੇਚਣੇ ਕੋ ਗਈ, ਇਸਨੇ ਅੰਦਰ ਬੁਲਾ ਕਰ ਕੁਛ ਕੀਆ। ਸ਼ਾਬ ਉਸ ਨੇ ਚੀਕਾਂ ਮਾਰੀਆਂ ਸ਼ਾਬ। ਚੀਕਾਂ! ਅਜੀ ਇਸਕੋ ਮਾਰ ਦਿਆਂਗੇ।' ਉਹ ਸੰਖੇਪ ਜਿਹੀ ਕਹਾਣੀ ਸੁਣਾ ਕੇ ਅਗਾਂਹ ਵਧ ਗਿਆ ਅਤੇ ਭੀੜ ਵਿਚ ਜਾ ਰਲਿਆ। ਮੈਂ ਉਥੇ ਹੀ ਖਲੋਤਾ ਵੇਖਦਾ ਰਿਹਾ। ਕਰ ਵੀ ਕੀ ਸਕਦਾ ਸਾਂ। ਅਖੀਰ ਉਸਨੂੰ ਥਾਣੇ ਲੈ ਗਏ। ਮੈਂ ਵੀ ਥਾਣੇ ਪੁਜਾ। ਥਾਣੇਦਾਰ ਦੀਆਂ ਮਿੰਨਤਾਂ ਕੀਤੀਆਂ, ਦਸਿਆ ਪਈ ਜਨਾਬ, ਸਰਕਾਰੀ ਨੌਕਰ ਹੈ, ਪੰਜ ਸਾਲ ਦੀ ਨੌਕਰੀ ਜਾਂਦੀ ਰਹੇਗੀ ਮਾਈ ਬਾਪ, ਭੁਖਾ ਮਰ ਜਾਵੇਗਾ। ਭੁੱਲ ਬਖਸ਼ੀ ਕਰੋ ਸਰਕਾਰ। ਪਰ ਉਹ ਨਾ ਮੰਨਿਆ। ਥਾਣੇਦਾਰ ਜੋ ਸੀ। ਦੋ ਬੋਤਲਾਂ ਤੇ ਗੱਲ ਮੁੱਕੀ ਬੜੀ ਮੁਸ਼ਕਿਲ ਜਾਕੇ ਅਤੇ ਤਾਂ ਥਾਣੇਦਾਰ ਸੁਲਾਹ ਕਰਾਉਣ ਲਈ ਰਾਜ਼ੀ ਹੋਇਆ।

ਲੜਕੀ ਵਾਲਿਆਂ ਨੂੰ ਸਮਝੌਤੇ ਲਈ ਆਖਿਆ। ਉਹ ਨਾ ਮੰਨਣ। ਬਹੁਤ ਕਿਹਾ—ਪਰ ਨਾ ਜੀ। ਅਖੀਰ ਤਿੰਨ ਸੌ ਸਤਾਈ ਰੁਪਿਆਂ ਵਿਚ ਸੌਦਾ ਬਣਿਆ। ਮੇਰੇ ਬੋਝੇ'ਚ ਸੌ ਰੁਪੈ ਸਨ। ਅਮਰੀਕ ਕੋਲ ਘੜੀ ਅਤੇ ਅੰਗੂਠੀ ਸੀ। ਸਭ ਕੁਝ ਉਹਨਾਂ ਦੇ ਹਵਾਲੇ ਕੀਤਾ। ਸਾਰੀ ਦਿਹਾੜੀ ਫੁਟ ਗਈ। ਛੁੱਟੀ ਖੂਹ ਖਾਤੇ ਪਈ। ਬਸ ਫੜੀ ਤੇ ਘਰ ਪਰਤੇ। ਰੱਬ ਦਾ ਲੱਖ ਲੱਖ ਸ਼ੁਕਰ ਅਦਾ ਕੀਤਾ। ਗੱਲ ਉਸਦੇ ਅਤੇ ਮੇਰੇ ਵਿਚਕਾਰ ਹੀ ਦਫਨ ਹੋ ਗਈ, ਕਿਸੇ ਕੰਨ ਭਿਣਕ ਵੀ ਨਹੀਂ ਪੈਣ ਦਿੱਤੀ।"

ਮੈਂ ਵੇਖਿਆ ਕਹਾਣੀ ਸੁਣਾਉਂਦੇ ਸੁਣਾਉਂਦੇ ਗਿਆਨ ਭਾਵਕ ਹੋ ਗਿਆ ਸੀ ਅਤੇ ਹੁਣ ਉਹ ਆਪਣੀ ਗੱਲ ਮੁਕਾ ਰਿਹਾ ਸੀ।

"ਅਤੇ ਹੁਣ ਵੀ ਕਦੀ ਕਦੀ ਰਾਤ ਦੀ ਖਾਮੋਸ਼ੀ ਵਿਚ, ਮੈਨੂੰ ਚੀਕਾਂ ਸੁਣਾਈ ਦਿੰਦੀਆਂ ਹਨ। ਹਾਂ ਸੱਚਮੁਚ ਦੀਆਂ ਚੀਕਾਂ। ਪਰ ਮੈਂ ਸੋਚਦਾ ਹਾਂ ਇਹ ਚੀਕਾਂ ਬਹੁਤ ਮਹਿੰਗੀਆਂ ਤਾਂ ਨਹੀਂ ਹਨ। ਸਿਰਫ ਤਿਨ ਸੌ ਸਤਾਈ ਰੁਪਿਆਂ ਦੀਆਂ ਹੀ ਤਾ ਹਨ—ਤਿੰਨ ਸੌ ਲੜਕੀ ਵਾਲਿਆਂ ਦੇ, ਪੰਝੀ ਥਾਣੇਦਾਰ ਦੇ ਅਤੇ ਦੋ ਅਰਦਲੀ ਦੇ।"

ਪੰਜਾਬ ਯੂਨੀਵਰਸਿਟੀ,
ਈਵਨਿੰਗ ਕਾਲਜ
ਚੰਡੀਗੜ੍ਹ—90014

●

ਰੂਸੀ ਕਹਾਣੀ

# ਅਮਰ ਮੁਸਕਾਨ

—ਮਿਖਾਇਲ ਸ਼ੋਲੋਖੋਵ

ਮਿਖਾਇਲ ਸ਼ੋਲੋਖੋਵ ਸਬੰਧੀ ਇਸ ਨਿੱਕੀ ਕਲਮ ਤੋਂ ਕੁਝ ਲਿਖਣਾ ਸੋਭਦਾ ਨਹੀਂ। ਉਸ ਬਾਰੇ ਸਿਰਫ ਇਹੀ ਕਹਿਣਾ ਕਾਫੀ ਹੈ ਕਿ ਉਹ "ਤੇ ਡਾਨ ਵਹਿੰਦਾ ਰਿਹਾ" ਵਰਗੇ ਸੰਸਾਰ ਪਰਸਿਧ ਨਾਵਲ ਦਾ ਲੇਖਕ ਹੈ ਤੇ ਹਾਲੇ ਵੀ ਲਿਖ ਰਿਹਾ ਹੈ। —ਸੰਪਾਦਕ

ਟਰੋਫਮ ਆਪਣੇ ਕਮਰੇ ਵਿਚੋਂ ਨਿਕਲਕੇ ਦਰਵਾਜ਼ਾ ਬੰਦ ਕਰਦਾ ਹੋਇਆ ਅਸਤਬਲ ਵਲ ਵਧਿਆ। ਉਥੇ ਉਸ ਦੀ ਨਜ਼ਰ ਘੋੜੀ ਦੇ ਇਕ ਨਵ-ਜੰਮੇ ਬਚੇ ਤੇ ਪਈ।— ਮੈਂ ਇਸ ਬੱਚੇ ਨੂੰ ਕੀ ਕਰਾਂਗਾ ? ਉਸ ਨੇ ਆਪਣੇ ਆਪ ਨੂੰ ਸੁਆਲ ਕੀਤਾ।

ਵਛੇਰਾ ਆਪਣੇ ਛੋਟੇ-ਛੋਟੇ ਪਤਲੇ ਮਖਮਲੀ ਪੈਰਾਂ ਆਸਰੇ ਖੜਾ ਖਿਲੌਣਾ ਜਿਹਾ ਜਾਪ ਰਿਹਾ ਸੀ। ਟਰੋਫਮ ਆਪਣੀ ਉਂਗਲ ਨਾਲ ਵਛੇਰੇ ਵਲ ਸੰਕੇਤ ਕਰਦੇ ਹੋਏ ਬੋਲਿਆ— 'ਕੀ ਇਸਨੂੰ ਗੋਲੀ ਨਾਲ ਉਡਾ ਦਿਆਂ ?'

ਘੋੜੀ ਨੇ ਮੂੰਹ ਭੁਆਂ ਕੇ ਆਪਣੇ ਮਾਲਕ ਵਲ ਲਾਲ-ਲਾਲ ਅੱਖਾਂ ਨਾਲ ਘੂਰਿਆ। ਟਰੋਫ਼ਮ ਨੇ ਸੋਚਿਆ—ਇਸ ਵਛੇਰੇ ਨੂੰ ਗੋਲੀ ਨਾਲ ਖ਼ਤਮ ਕਰ ਦੇਣਾ ਹੀ ਠੀਕ ਹੈ। ਇਸ ਨੂੰ ਨਾਲ-ਨਾਲ ਲਈ ਫਿਰਨ ਤੇ ਲੋਕ ਮੈਨੂੰ ਟਪਰੀਵਾਸ ਸਮਝਣਗੇ। ਟਪਰੀਵਾਸ ਨਜ਼ਰ ਆਉਣਾ ਤਾਂ ਵਖਰੀ ਗੱਲ ਹੈ ਜੇ ਸੀ. ਓ. ਨੇ ਵੇਖ ਲਿਆ ਤਾਂ ਬਹੁਤ ਹੀ ਸ਼ਰਮਿੰਦਾ ਹੋਣਾ ਪਵੇਗਾ।

ਅਗਲੀ ਸਵੇਰ ਜਦ ਟਰੋਫ਼ਮ ਆਪਣੇ ਕਮਰੇ ਵਿਚੋਂ ਬਾਹਰ ਆਇਆ ਤਾਂ ਉਸਦੇ ਹੱਥ ਵਿਚ ਰਾਈਫ਼ਲ ਫੜੀ ਵੇਖ ਕੇ ਕਮਾਂਡਰ ਨੇ ਪੁਛਿਆ—ਕੀ ਵਛੇਰੇ ਨੂੰ ਢੂੰਡਣ ਜਾ ਰਹੇ ਹੋ ? ਅਗੋਂ ਉਸਨੇ ਜੁਆਬ ਵਿਚ ਸਿਰਫ਼ 'ਹਾਂ' ਕਿਹਾ ਅਤੇ ਅਸਤਬਲ ਵਲ ਚਲਾ ਗਿਆ।

ਕਮਾਂਡਰ ਬਾਹਰ ਬੈਠਾ ਫਾਇਰ ਦੀ ਇੰਤਜ਼ਾਰ ਕਰ ਰਿਹਾ ਸੀ। ਕਾਫ਼ੀ ਦੇਰ ਉਡੀਕ ਕਰਨ ਮਗਰੋਂ ਵੀ ਉਸ ਨੂੰ ਫਾਇਰ ਦੀ ਆਵਾਜ਼ ਨਾ ਸੁਣਾਈ ਦਿਤੀ। ਕੁਝ ਦੇਰ ਬਾਅਦ ਟਰੋਫ਼ਮ ਬਾਹਰ ਆ ਗਿਆ।

'ਕਿਉਂ ਕੀ ਹੋਇਆ ?'

'ਮੇਰੀ ਰਾਈਫਲ ਸ਼ਾਇਦ ਖ਼ਰਾਬ.........'

'ਲਿਆ ਵੇਖਾਂ ਕਿ ਕੀ ਨੁਕਸ ਪੈ ਗਿਆ ਹੈ ?'

ਕਮਾਂਡਰ ਉਸ ਨੂੰ ਗਹੁ ਨਾਲ ਤੱਕਦੇ ਹੋਏ ਬੋਲਿਆ—

'ਇਸ ਵਿਚ ਤਾਂ ਕੋਈ ਕਾਰਤੂਸ ਹੀ ਨਹੀਂ ਹੈ।'

'ਇਹ ਹੋ ਹੀ ਨਹੀਂ ਸਕਦਾ।'

'ਮੈਂ ਸੱਚ ਕਹਿ ਰਿਹਾ ਹਾਂ—ਇਸ ਵਿਚ ਇਕ ਵੀ ਕਾਰਤੂਸ ਨਹੀਂ।'

'.........ਗੱਲ ਅਸਲ ਵਿਚ ਇਹ ਹੈ ਕਿ ਮੈਂ ਕਾਰਤੂਸ ਖੁਦ ਹੀ ਕਢ ਕੇ ਅਸਤਬਲ ਦੇ ਮਗਰ ਸੁੱਟ ਦਿਤੇ ਸਨ।'

'ਚੰਗਾ, ਵਛੇਰੇ ਨੂੰ ਅਜੇ ਕੁਝ ਦਿਨਾਂ ਤਕ ਹੋਰ ਸਾਹ ਲੈਣ ਦਿਓ, ਬਾਅਦ ਵਿਚ ਉਸ ਨੂੰ ਠਿਕਾਣੇ ਲਾ ਦੇਣਾ।' ਕਮਾਂਡਰ ਨੇ ਟਰੋਫਮ ਨੂੰ ਕਿਹਾ।

ਇਕ ਮਹੀਨੇ ਮਗਰੋਂ ਕਜ਼ਾਕ ਸੈਨਾ ਅਤੇ ਟਰੋਫ਼ਮ ਦੀ

ਯੂਨਿਟ ਵਿਚਕਾਰ ਜੰਗ ਛਿੜ ਪਈ। ਟਰੋਫਮ ਆਪਣੀ ਯੂਨਿਟ 'ਚ ਸਭ ਤੋਂ ਪਿਛੇ ਸੀ। ਉਸ ਨੇ ਅਗੇ ਵਧਣ ਲਈ ਆਪਣੀ ਘੋੜੀ ਨੂੰ ਏਨੇ ਛਾਂਟੇ ਮਾਰੇ ਕਿ ਉਸਦੇ ਮੂੰਹ ਵਿਚੋਂ ਖੂਨ ਆ ਗਿਆ. ਪਰ ਉਸ ਦੀ ਚਾਲ ਤੇਜ਼ ਨਾ ਹੋਈ। ਕੁਝ ਦੂਰੀ ਤੇ ਜਾ ਕੇ ਉਹ ਰੁਕ ਜਾਂਦੀ ਅਤੇ ਜਦੋਂ ਉਸਦਾ ਵਛੇਰਾ ਉਸ ਦੇ ਪਾਸ ਪੁੱਜ ਜਾਂਦਾ ਤਦ ਹੀ ਇਹ ਤੁਰਦੀ।

ਟਰੋਫਮ ਨੂੰ ਗੁੱਸਾ ਆਇਆ। ਉਸ ਨੇ ਘੋੜੀ ਤੋਂ ਛਾਲ ਮਾਰ ਦਿਤੀ। ਉਸ ਨੇ ਆਪਣੇ ਮੋਢੇ ਉਪਰੋਂ ਰਾਈਫਲ ਉਤਾਰੀ, ਫਿਰ ਲੜਦੇ ਹੋਏ ਸਿਪਾਹੀਆਂ ਵਲ ਵੇਖਿਆ ਤੇ ਫਿਰ ਵਛੇਰੇ ਤੇ ਗੋਲੀ ਚਲਾ ਦਿਤੀ। ਪਰ ਪਤਾ ਨਹੀਂ ਘਬਰਾਹਟ ਕਾਰਨ ਜਾਂ ਕਿਸੇ ਹੋਰ ਕਾਰਨ ਉਸਦਾ ਨਿਸ਼ਾਨਾ ਠੀਕ ਨਾ ਬੈਠਿਆ। ਵਛੇਰਾ ਹਿਣਹਿਣਾਉਂਦਾ ਹੋਇਆ ਦੂਰ ਜਾ ਖਲੋਤਾ।

ਅਗਲੇ ਦਿਨ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਕਮਾਂਡਰ ਟਰੋਫਮ ਦੇ ਪਾਸ ਆਇਆ ਤੇ ਬੋਲਿਆ—"ਇਸ ਵਛੇਰੇ ਨੂੰ ਜਲਦੀ ਹੀ ਠਿਕਾਣੇ ਲਾ ਦਿਓ। ਜੰਗ ਵਿਚ ਇਹ ਫੌਜੀਆਂ ਦਾ ਧਿਆਨ ਖਿਚਦਾ ਹੈ।"

"ਮੈਂ ਕਈ ਵਾਰ ਕੋਸ਼ਿਸ਼ ਕੀਤੀ ਹੈ ਕਿ ਇਸ ਦਾ ਫਾਹ ਵੱਢ ਦਿਆਂ, ਪਰ ਪਤਾ ਨਹੀਂ ਕਿਉਂ ਇਸ ਨੂੰ ਵੇਖਦੇ ਹੀ ਹੱਥ ਕੰਬਣ ਲੱਗ ਜਾਂਦੇ ਹਨ ਅਤੇ ਨਿਸ਼ਾਨਾ ਠੀਕ ਨਹੀਂ ਬੈਠਦਾ। ਉਹ ਮੈਨੂੰ ਇਨਾ ਪਿਆਰਾ ਲਗਦਾ ਹੈ ਕਿ ਮਾਰਨ ਨੂੰ ਦਿਲ ਨਹੀਂ ਕਰਦਾ। ਇਸ ਖਿਆਲ ਦੇ ਦਿਮਾਗ ਵਿਚ ਆਉਂਦੇ ਹੀ ਮੈਂ ਕੰਬ ਜਾਂਦਾ ਹਾਂ ਕਿ ਕਿਤੇ ਉਹ ਹਮਲੇ ਦੌਰਾਨ ਫੌਜ ਵਿਚ ਫਸ ਕੇ ਮਿਧਿਆ ਨਾ ਜਾਵੇ।"

ਦੁਪਹਿਰ ਸਮੇਂ ਫੌਜਾਂ ਨੇ ਨਦੀ ਪਾਰ ਕਰਨੀ ਆਰੰਭ ਕਰ ਦਿਤੀ। ਕਮਾਂਡਰ ਨੇ ਸਭ ਤੋਂ ਪਹਿਲਾਂ ਨਦੀ ਵਿਚ ਛਾਲ ਮਾਰੀ ਅਤੇ ਉਸ ਮਗਰੋਂ ਇਕ ਸੌ ਅੱਠ ਜਵਾਨ ਤੇ ਇੰਨੇ ਹੀ ਘੋੜੇ ਨਦੀ ਵਿਚ ਦਾਖਲ ਹੋ ਗਏ। ਟਰੋਫਮ ਇਕ ਬੇੜੀ ਵਿਚ ਸੁਆਰ ਸੀ। ਉਸ ਨੂੰ ਆਪਣੀ ਘੋੜੀ ਦਾ ਵਛੇਰਾ ਕੁਝ ਹੀ ਦੂਰੀ ਤੇ ਨਜ਼ਰ ਆਇਆ। ਉਹ ਤੈਰਦੇ ਤੈਰਦੇ ਕਦੇ-ਕਦੇ ਆਪਣਾ ਮੂੰਹ ਪਾਣੀ ਵਿਚ ਡੁਬੋ ਲੈਂਦਾ ਤੇ ਬਿਲਕੁਲ ਨਜ਼ਰ ਨਾ ਆਉਂਦਾ। ਸ਼ਾਇਦ ਉਹ ਥੱਕ ਗਿਆ ਸੀ। ਅਚਾਨਕ ਟਰੋਫਮ ਦੇ ਕੰਨਾਂ ਵਿਚ ਵਛੇਰੇ ਦੀ ਅਵਾਜ਼ ਗੂੰਜੀ "ਈ...ਈ...ਈ..."

ਕਰਾਹੁੰਦੀ ਹੋਈ ਵਛੇਰੇ ਦੀ ਇਹ ਆਵਾਜ਼ ਟਰੋਫਮ ਦੇ ਹਿਰਦੇ ਵਿਚ ਕਿਸੇ ਬਰਛੇ ਵਾਂਗ ਧਸ ਗਈ। ਪੰਜ ਸਾਲ ਦੇ ਫੌਜੀ ਜੀਵਨ ਵਿਚ ਉਸ ਦਾ ਦਿਲ ਕਦੇ ਇਸ ਤਰ੍ਹਾਂ ਨਹੀਂ ਕੰਬਿਆ ਸੀ। ਪਰ ਅਜ ਪਾਣੀ ਵਿਚ ਡੁਬਦੇ ਹੋਏ ਵਛੇਰੇ ਦੀ ਦਰਦੀਲੀ ਆਵਾਜ਼ ਸੁਣ ਕੇ ਉਸਦਾ ਚਿਹਰਾ ਸਫੇਦ ਹੋ ਗਿਆ ਸੀ। ਨਦੀ ਦਾ ਤੇਜ਼ ਪ੍ਰਵਾਹ ਵਛੇਰੇ ਨੂੰ ਵਹਾ ਕੇ ਕਾਫੀ ਦੂਰ ਤਕ ਲੈ ਗਿਆ ਸੀ ਅਤੇ ਉਹ ਭੰਵਰ ਵਿਚ ਫਸ ਕੇ ਚਕਰਾ ਰਿਹਾ ਸੀ। ਟਰੋਫਮ ਨੇ ਆਪਣੀ ਬੇੜੀ ਭੰਵਰ ਵਲ ਮੋੜ ਦਿਤੀ।

ਵਛੇਰੇ ਦੀ ਆਵਾਜ਼ ਹੌਲੀ-ਹੌਲੀ ਮੱਧਮ ਹੁੰਦੀ ਜਾ ਰਹੀ ਸੀ। ਟਰੋਫਮ ਨੇ ਆਪਣੀ ਜੁੱਤੀ ਲਾਹ ਕੇ ਬੇੜੀ ਵਿਚ ਰਖ ਦਿਤੀ ਤੇ ਉਸ ਨੇ ਆਪ ਪਾਣੀ ਵਿਚ ਛਾਲ ਮਾਰ ਦਿਤੀ। ਉਹ ਤੇਜ਼ੀ ਨਾਲ ਵਛੇਰੇ ਵਲ ਵਧਿਆ ਤੇ ਉਸ ਨੂੰ ਘੁੱਟ ਕੇ ਆਪਣੀਆਂ ਬਾਹਵਾਂ ਵਿਚ ਫੜ ਲਿਆ।

ਬਾਹਰ ਨਿਕਲ ਕੇ ਟਰੋਫਮ ਆਪਣੇ ਕੰਬਦੇ ਹੋਏ ਪੈਰਾਂ ਉਤੇ ਕੁਝ ਦੇਰ ਖੜ੍ਹਾ ਰਿਹਾ। ਫਿਰ ਦੋ ਕਦਮ ਅਗੇ ਵਧਿਆ ਤੇ ਲੜਖੜਾ ਕੇ ਡਿਗ ਪਿਆ। ਉਸ ਨੂੰ ਮਹਿਸੂਸ ਹੋਇਆ ਕਿ ਉਸ ਦੇ ਸੀਨੇ ਵਿਚ ਕਿਸੇ ਨੇ ਬਰਛਾ ਖੋਭ ਦਿਤਾ ਹੋਵੇ। ਉਸ ਨੇ ਫਾਇਰ ਦੀ ਆਵਾਜ਼ ਸੁਣੀ।

ਸੱਜੇ ਕੰਢੇ ਤੇ ਖੜੇ ਅਫਸਰ ਨੇ ਆਪਣੀ ਰਾਈਫਲ ਵਿਚੋਂ ਖਾਲੀ ਕਾਰਤੂਸ ਕਢ ਕੇ ਸੁੱਟ ਦਿਤਾ।

ਵਛੇਰੇ ਦੇ ਨੇੜੇ ਟਰੋਫਮ ਪਿਆ ਸੀ। ਉਸ ਦਾ ਸਰੀਰ ਆਕੜ ਚੁਕਿਆ ਸੀ ਪਰ ਉਸ ਦੇ ਨੀਲੇ ਬੁਲ੍ਹ ਜਿਹਨਾਂ ਨੇ ਪਿਛਲੇ ਪੰਜ ਸਾਲਾਂ ਤੋਂ ਕਿਸੇ ਬਚੇ ਨੂੰ ਚੁੰਮਿਆ ਨਹੀਂ ਸੀ, ਮੁਸਕਰਾ ਰਹੇ ਸਨ।

(ਅਨੁਵਾਦ—ਤਿਲਕ ਰਾਜਪੂਤ)

● ਪਿਆਰ ਤੋਂ ਬਿਨਾਂ ਇਹ ਦੁਨੀਆਂ ਕਬਰਸਤਾਨ ਬਣ ਜਾਏਗੀ। —ਰਾਬਰਟ ਬ੍ਰਾਉਨਿੰਗ

ਕਹਾਣੀ

# ਸੁਖ ਦਾ ਆਧਾਰ

—ਜਗਦੀਸ਼ ਕੌਸ਼ਲ

ਜਗਦੀਸ਼ ਕੌਸ਼ਲ ਨੇ ਵਿਅੰਗ ਦਾ ਪ੍ਰਭਾਵਸ਼ਾਲੀ ਪ੍ਰਯੋਗ ਕਰਕੇ ਕਹਾਣੀ ਵਿਚ ਬੀਤੇ ਸਮੇਂ ਚੋਂ ਇਕ ਕਲਾਮਈ ਅਕਸ ਉਤਾਰਿਆ ਹੈ। —ਸੰਪਾਦਕ

ਪਾਲੀ ਨੇ ਲਲਕਰਾ ਮਾਰਿਆ, ਸੋਟੀ ਉਲਾਰੀ ਤੇ ਭੇਡਾਂ ਦੇ ਇੱਜੜ ਵਿਚ ਤਰਥੱਲੀ ਮੱਚ ਗਈ। ਉਹ ਇਕ ਦੂਜੀ ਨੂੰ ਮਿਧਦੀਆਂ, ਲਤਾੜਦੀਆਂ, ਧੱਕਦੀਆਂ ਪਾਲੀ ਦੇ ਅੱਗੇ ਲੱਗ ਤੁਰੀਆਂ।

ਤੇਜ਼ ਵਗਦੀ ਹਵਾ ਦੇ ਧੱਕੇ-ਧਕਾਏ ਲੋਕ ਉਡਦੇ ਫਿਰ ਰਹੇ ਸਨ—ਕਦੇ ਕੋਈ ਅੱਗੇ, ਕਦੇ ਕੋਈ ਅੱਗੇ।

ਪਾਲੀ ਦਾ ਲਲਕਾਰਾ ਸਕੂਲ ਦੇ ਦਫਤਰ ਵਿਚ ਵਿਹਲੇ ਬੈਠੇ ਪਰਿੰਸੀਪਲ 'ਸਾਹਿਬ' ਦੇ ਕੰਨਾਂ ਨਾਲ ਆ ਵੱਜਿਆ। ਹਵਾ ਦੇ ਇਕ ਤੇਜ਼ ਬੁੱਲੇ ਨੇ ਉਹਨਾਂ ਦੀ ਕੁਰਸੀ ਹਿਲਾ ਦਿਤੀ। ਉਹਨਾਂ ਨੇ ਟੀਚਰਾਂ ਦੇ ਨਾਂ ਇਕ 'ਜ਼ਬਾਨੀ' ਆਰਡਰ ਕਢ ਮਾਰਿਆ (ਉਹਨਾਂ ਨੂੰ ਵੀ ਉਤੋਂ ਜ਼ਬਾਨੀ ਆਰਡਰ ਹੀ ਆਇਆ ਸੀ) ਦੋ ਤੋਂ ਵੱਧ ਬੱਚਿਆਂ ਦੇ ਪਿਉ ਟੀਚਰ ਆਪਣੀ ਨਸਬੰਦੀ ਕਰਵਾਓ, ਨਹੀਂ ਤਾਂ.........।"

ਨਹੀਂ ਤਾਂ 'ਕੁਝ' ਵੀ ਵਾਪਰ ਸਕਦਾ ਸੀ।

ਪਰਿੰਸੀਪਲ ਸਾਹਿਬ ਨੇ ਆਪਣੀ ਪੂਰੀ 'ਮਿਹਨਤ' ਨਾਲ ਟੀਚਰਾਂ ਵਿਚੋਂ ਸੱਤ 'ਕੇਸ' ਪੂਰੇ ਕਰਕੇ ਰਿਪੋਟ ਉੱਤੇ ਭੇਜੀ। ਉੱਤੋਂ ਹੋਰ ਕੇਸਾਂ ਦੀ ਮੰਗ ਆਈ। ਪਰਿੰਸੀਪਲ ਸਾਹਿਬ ਨੇ ਦਫਤਰ ਵਿਚ ਬੈਠ ਕੇ ਆਪਣਾ ਗੰਜਾ ਸਿਰ ਖੁਰਕਿਆ ਤੇ ਸਕੂਲ ਦੇ ਸਾਰੇ ਬਚਿਆਂ ਦੀ ਮੀਟਿੰਗ ਸੱਦ ਲਈ।

ਮੀਟਿੰਗ ਵਿਚ ਕੁਝ ਟੀਚਰਾਂ ਨੇ ਭਾਸ਼ਨ ਦਿਤੇ। ਬਚਿਆਂ ਨੇ ਗੀਤ ਗਾਏ; ਕਵਿਤਾਵਾਂ ਪੜ੍ਹੀਆਂ। ਤਾੜੀਆਂ ਦੀ ਗੂੰਜ ਨਾਲ ਪਰਿੰਸੀਪਲ ਸਾਹਿਬ ਨੇ ਭਾਸ਼ਨ ਸ਼ੁਰੂ ਕੀਤਾ।

":ਪਿਆਰੇ ਬਚਿਓ! ਤੁਸੀਂ ਜਾਣਦੇ ਓ, ਦੇਸ਼ ਵਿਚ ਆਰਥਕ ਤਰੱਕੀ ਦਾ 'ਕੰਮ' ਬੜੇ ਜ਼ੋਰ-ਸ਼ੋਰ ਨਾਲ ਚਲ ਰਿਹਾ ਹੈ। ਸਰਕਾਰ ਨੇ ਤੁਹਾਡੀ ਪੜ੍ਹਾਈ ਮੁਫਤ ਕਰਨ ਦਾ ਫੈਸਲਾ ਕੀਤਾ ਹੋਇਆ ਹੈ। ਸਕੂਲਾਂ ਵਿਚ ਬਚਿਆਂ ਨੂੰ ਕਾਪੀਆਂ, ਕਿਤਾਬਾਂ ਤੇ ਵਰਦੀਆਂ ਦੇਣ ਦਾ ਪਰਬੰਧ ਕੀਤਾ ਜਾਂਦਾ ਹੈ......।"

ਬੱਚੇ ਇਕ ਦੂਜੇ ਦੇ ਮੂੰਹ ਵੱਲ ਵੇਖਣ ਲੱਗ ਪਏ ਤੇ ਫੇਰ ਪਰਿੰਸੀਪਲ ਦੇ ਮੂੰਹ ਵਲ। ਪਰਿੰਸੀਪਲ ਸਾਹਿਬ ਦਾ ਭਾਸ਼ਣ ਅੱਜ ਦੀ ਮੀਟਿੰਗ ਦੇ ਖਾਸ ਏਜੰਡੇ ਉਤੇ ਪੁਜਿਆ :

"......ਪਰਵਾਰਕ ਵਿਉਂਤਬੰਦੀ ਹੀ ਇਕ ਅਜਿਹਾ ਢੰਗ ਹੈ, ਜਿਸ ਨਾਲ ਸਾਡੇ ਪਰਵਾਰ ਖੁਸ਼ਹਾਲ ਰਹਿ ਸਕਦੇ ਹਨ। ਤੁਸੀਂ ਅਪਣੇ ਵੱਲ ਹੀ ਵੇਖੋ......।"

ਤੇ ਬੱਚੇ ਆਪਣੇ ਵੱਲ ਵੇਖਣ ਲੱਗ ਪਏ।

"......ਤੁਹਾਡੇ ਵਿਚੋਂ ਜਿਹੜੇ ਬਹੁਤੇ ਭੈਣ ਭਰਾ ਹਨ, ਉਹਨਾਂ ਦੇ ਮਾਪੇ ਉਹਨਾਂ ਲਈ ਕਾਪੀਆਂ, ਕਿਤਾਬਾਂ, ਫੀਸਾਂ, ਵਰਦੀਆਂ ਦਾ ਪਰਬੰਧ ਸੌਖੀ ਤਰ੍ਹਾਂ ਨਹੀਂ ਕਰ ਸਕਦੇ। ਜਿਸ ਘਰ ਵਿਚ ਇਕ ਜਾਂ ਦੋ ਬਚੇ ਹਨ, ਉਥੇ ਮਾਪੇ ਬਚਿਆਂ ਦੀ ਹਰੇਕ ਇਛਾ ਖੁਸ਼ੀ ਖੁਸ਼ੀ ਪੂਰੀ ਕਰਦੇ ਹਨ।"

ਇਥੇ ਆ ਕੇ ਪਰਿੰਸੀਪਲ ਸਾਹਿਬ ਕੁਝ ਪਲ ਰੁਕੇ ਤੇ ਬਚਿਆਂ ਦੇ ਇਕੱਠ ਵਿਚ ਇਕ ਸਿਰੇ ਤੋਂ ਦੂਜੇ ਸਿਰੇ ਤਕ ਘੋਖਵੀਂ ਨਜ਼ਰ ਮਾਰੀ। ਤੇ ਫੇਰ, ਜਿਵੇਂ ਕੋਈ ਗੋਤਾਖੋਰ ਸਮੁੰਦਰ ਵਿਚੋਂ ਟੁੱਭੀ ਮਾਰ ਕੇ ਮੋਤੀ ਕੱਢ ਲਿਆਉਂਦਾ ਹੈ, ਉਹਨਾਂ ਨੇ ਇਕ ਸਾਫ-ਸੁਥਰੇ ਤੇ ਰੱਜੇ-ਪੁੱਜੇ ਘਰ ਦੇ ਜਾਪਦੇ ਬੱਚੇ ਨੂੰ ਖੜਾ ਹੋਣ ਦਾ ਇਸ਼ਾਰਾ ਕੀਤਾ ਤੇ ਬੋਲੇ, "ਇਸ ਬੱਚੇ ਨੂੰ ਵੇਖੋ। ਇਹ ਕਿੰਨਾ ਸੁਹਣਾ ਬਣ ਕੇ ਆਉਂਦਾ ਹੈ। ਜ਼ਰੂਰ ਇਹ ਛੋਟੇ ਪਰਵਾਰ ਦਾ ਬੱਚਾ ਹੈ।" ਫੇਰ ਉਹ ਉਸ ਮੁੰਡੇ ਨੂੰ ਮੁਖਾਤਿਬ ਹੋਏ, "ਕਿਉਂ ਬੇਟਾ! ਤੁਸੀਂ ਘਰ ਵਿਚ ਕਿੰਨੇ ਭੈਣ ਭਰਾ ਹੋ?"

"ਜੀ, ਦੋ—ਮੈਂ ਤੇ ਮੇਰੀ ਭੈਣ।" ਬੱਚੇ ਨੇ ਦਸਿਆ।

ਪਰਿੰਸੀਪਲ ਸਾਹਿਬ ਦੀਆਂ ਅੱਖਾਂ ਲਿਸ਼ਕ ਪਈਆਂ। ਉਹਨਾਂ ਨੇ ਭਰੇ ਪੰਡਾਲ ਵਿਚ ਸਿਰ ਦਾ ਗੇੜਾ ਦੇ ਕੇ ਜੇਤੂ ਮੁਸਕਾਣ ਖਿਲਾਰੀ ਤੇ ਭਾਸ਼ਣ ਮੁੜ ਚਾਲੂ ਕਰਦਿਆਂ, ਕੁਝ ਵਧੇਰੇ ਜੋਸ਼ ਨਾਲ ਬੋਲੇ, "ਵੇਖਿਆ! ਇਹ ਬੱਚਾ ਇਸੇ ਕਰ ਕੇ ਸੁਖੀ ਹੈ ਕਿ ਇਹ ਘਰ ਵਿਚ ਦੋ ਹੀ ਭੈਣ ਭਰਾ

ਹਨ। ਇਹਦੇ ਮਾਪੇ ਇਹਨੂੰ ਚੰਗੀ ਖ਼ੁਰਾਕ, ਚੰਗੇ ਕਪੜੇ ਤੇ ਪੜ੍ਹਾਈ ਲਈ ਚੰਗੀਆਂ ਸਹੂਲਤਾਂ ਦੇ ਸਕਦੇ ਹਨ। ਇਹੋ ਜਿਹੇ ਬੱਚੇ ਪੜ੍ਹਨ ਵਿਚ ਵੀ ਹੁਸ਼ਿਆਰ ਹੁੰਦੇ ਹਨ।"

ਖੜੋਤੇ ਮੁੰਡੇ ਵੱਲ ਇਸ਼ਾਰੇ ਕਰ ਕਰ ਕੇ ਟੀਚਰ ਆਪਸ ਵਿਚ ਘੁਸਰ-ਮੁਸਰ ਕਰਨ ਲੱਗੇ ਤੇ ਮੁਸਕੜੀਏ ਹੱਸਣ ਲੱਗੇ।

ਪਰਿੰਸੀਪਲ ਸਾਹਿਬ ਨੇ ਬਚਿਆਂ ਦੇ ਇਕੱਠ ਵਿਚ ਫੇਰ ਖੋਜੀ ਨਜ਼ਰਾਂ ਦੁੜਾਈਆਂ। ਇਕ ਪਾਟੇ-ਪੁਰਾਣੇ, ਮੈਲੇ-ਕੁਚੈਲੇ ਕਪੜਿਆਂ ਵਾਲੇ ਇਕ ਗਰੀਬ ਜਿਹੇ ਮੁੰਡੇ ਵਲ ਇਸ਼ਾਰਾ ਕਰਕੇ ਕਿਹਾ, "ਤੂੰ ਖੜਾ ਹੋ ਓਏ।"

ਮੁੰਡਾ ਡਰਦਾ ਡਰਦਾ ਖੜਾ ਹੋ ਗਿਆ।

ਪਰਿੰਸੀਪਲ ਸਾਹਿਬ ਨੇ ਮਜਮਾ ਲਾਈ ਖੋੜੇਤੇ ਕਿਸੇ ਮਦਾਰੀ ਵਾਂਗ ਸਭਨਾਂ ਦੀ ਉਤਸੁਕਤਾ ਜਗਾਉਂਦਿਆਂ ਕਿਹਾ, "ਹੁਣ ਇਸ ਮੁੰਡੇ ਵਲ ਵੇਖੋ। ਇਹਦੇ ਮਾਪੇ ਇਹਦੇ ਕਪੜਿਆਂ ਦਾ ਖਰਚ ਵੀ ਨਹੀਂ ਝੱਲ ਸਕਦੇ। ਇਹਦਾ ਸਰੀਰ ਵੇਖੋ— ਸਿਰਫ਼ ਚੌਦਾਂ ਕੈਰਟ ਦਾ.........।"

ਭਰੇ ਪੰਡਾਲ ਵਿਚ ਹਾਸਤ ਮੱਚ ਗਈ। ਖੜੋਤੇ ਮੁੰਡੇ ਦੀ ਛਾਤੀ ਨਾਲ ਜਾ ਲੱਗੀ। ਪਰਿੰਸੀਪਲ ਸਾਹਿਬ ਕਹਿ ਰਹੇ ਸਨ :

'ਇਹਨੂੰ ਖੁਰਾਕ ਵੀ ਪੂਰੀ ਨਹੀਂ ਮਿਲਦੀ। ਕਾਪੀਆਂ, ਕਿਤਾਬਾਂ ਵੀ ਇਸ ਕੋਲ ਜ਼ਰੂਰ ਘੱਟ ਹੋਣਗੀਆਂ।" ਫੇਰ ਉਹ ਮੁੰਡੇ ਨੂੰ ਮੁਖਾਤਿਬ ਹੋਏ, "ਕਿਉਂ ਓਏ! ਤੁਸੀਂ ਕਿੰਨੇ ਭੈਣ ਭਰਾ ਓ?"

"ਜੀ, ਮੈਂ......'ਕੱਲਾ ਈ ਆਂ।" ਮੁੰਡੇ ਨੇ. ਨੀਵੀਂ ਪਾਈ, ਦੱਸਿਆ।

ਪਰਿੰਸੀਪਲ ਸਾਹਿਬ ਦੀਆਂ ਅੱਖਾਂ ਵਿਚ ਲਾਲੀ ਉੱਤਰ ਆਈ। ਉਹ ਕੜਕ ਕੇ ਬੋਲੇ, "ਤੂੰ ਝੂਠ ਬੋਲਦੈਂ; ਬਕਵਾਸ ਕਰਦੈਂ। ਸੱਚੋ ਸੱਚ ਦੱਸ, ਤੁਸੀਂ ਕਿੰਨੇ ਭੈਣ ਭਰਾ ਓ?"

ਮੁੰਡੇ ਨੇ ਡਰਦਿਆਂ, ਕੰਬਦਿਆਂ ਫੇਰ ਸੱਚ ਬੋਲਿਆ। ਪਰ ਪਰਿੰਸੀਪਲ ਸਾਹਿਬ ਨੇ ਉਸਨੂੰ ਝੂਠਾ ਕਰਾਰ ਦਿੰਦਿਆਂ, ਝਾੜ ਕੇ ਬਿਠਾ ਦਿੱਤਾ ਤੇ ਭਾਸ਼ਨ ਦੀ ਲੜੀ ਫੇਰ ਜੋੜ ਲਈ।

186, ਚਾਂਦ ਨਗਰ,
ਨਵੀਂ ਦਿੱਲੀ—110018

# ਭੈਣਾਂ ਦੇ 'ਹਮਦਰਦ' ਵੀਰ

—ਸੁਰਜੀਤ ਖੁਰਸ਼ੀਦੀ

ਮਾਰਚ 1977 ਦੇ 'ਵਰਿਆਮ' ਵਿਚ ਪ੍ਰੋ: ਹਮਦਰਦਵੀਰ ਨੌਸ਼ਹਿਰਵੀ ਦਾ ਇਕ ਲੇਖ "ਪੁਰਾਤਨ ਪੰਜਾਬੀ ਸਾਹਿਤ ਵਿਚ ਇਸਤਰੀ" ਪਰਕਾਸ਼ਤ ਹੋਇਆ ਹੈ। ਲੇਖ ਪੰਜਾਬੀ ਦੇ ਇਕ ਪਰਸਿਧ ਲੇਖਕ ਅਤੇ ਜਾਣੇ ਪਛਾਣੇ ਆਲੋਚਕ ਵਲੋਂ ਹੋਣ ਕਰਕੇ ਸਾਨੂੰ, ਪਾਠਕਾਂ ਨੂੰ ਪੜ੍ਹਨਾ ਪਿਆ। ਸਿਧਾਂਤ ਪਖੋਂ, ਭਾਸ਼ਾ ਪਖੋਂ, ਵਿਆਕਰਨ ਪਖੋਂ, ਸ਼ਬਦਾਵਲੀ ਪਖੋਂ ਗਰਜ਼ ਕਿ ਕਿਸੇ ਪੱਖ ਤੋਂ ਵੀ ਸੰਪਾਦਕ ਵਰਿਆਮ ਨੂੰ ਅਸੀਂ ਇਸ ਲੇਖ ਦੇ ਛਾਪਣ ਤੇ ਵਧਾਈ ਨਹੀਂ ਦੇ ਸਕਦੇ। ਪਰ ਹੁਣ ਇਹ ਜਦੋਂ ਛਪ ਹੀ ਚੁਕਾ ਹੈ ਤਾਂ ਸਾਨੂੰ, ਸਾਧਾਰਨ ਪਾਠਕਾਂ ਨੂੰ, ਇਸ ਦਾ ਨੋਟਿਸ ਵੀ ਲੈਣਾ ਹੀ ਪਿਆ ਹੈ।

ਅਜ ਦਾ ਯੁਗ ਮਾਰਕਸਵਾਦ ਦਾ ਯੁੱਗ ਹੈ। ਅੱਜ ਜੇਕਰ ਸਮਾਜ ਵਿਗਿਆਨ ਬਾਰੇ ਕਿਸੇ ਨੇ ਕੁਝ ਕਹਿਣਾ ਹੋਵੇ ਤਾਂ ਇਤਿਹਾਸਕ ਪਦਾਰਥਵਾਦ ਦੇ ਗਿਆਨ ਤੋਂ ਬਿਨਾਂ ਕੁਤੱਥੀਆਂ ਹੀ ਹੋਣਗੀਆਂ। ਇਸ ਲੇਖ ਵਿਚ ਜੇਕਰ ਸਿਰ-

ਲੇਖ ਦੀ ਸੀਮਾ ਵਿਚ ਰਹਿ ਕੇ ਲਿਖ ਦਿਤਾ ਜਾਂਦਾ ਤਾਂ ਹੋਰ ਗੱਲ ਹੁੰਦੀ, ਪਰ ਇਥੇ ਵਿਦਵਾਨ ਪਰੋਫੈਸਰ ਸਾਹਿਬ ਨੇ ਆਪਣੇ ਸਿਧਾਂਤ ਵੀ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ। ਉਹਨਾਂ ਨੇ ਆਪਣੇ ਲੇਖ ਦਾ "ਦਾਰਸ਼ਨਿਕ" ਆਰੰਭ ਇਸ ਪਰਕਾਰ ਕੀਤਾ ਹੈ :

"ਜ਼ਿੰਦਗੀ ਦੀ ਗੱਡੀ ਦੇ ਦੋ ਪਹੀਏ ਇਕ ਮਰਦ ਤੇ ਇਕ ਤੀਵੀਂ ਹੁੰਦੇ ਹਨ। ਆਦਿਕਾਲ ਤੋਂ **ਮਨੁੱਖ** ਦੀਆਂ ਵਧੀਕੀਆਂ ਨੇ ਇਸ ਗੱਡੇ ਦੇ **ਇਸਤਰੀ** ਪਹੀਏ ਤੇ ਸਾਰਾ ਭਾਰ ਪਾਈ ਰਖਿਆ ਹੈ। (ਜ਼ੋਰ ਸਾਡਾ)

ਇਸ ਇਕੋ ਵਾਕ ਵਿਚ ਵਿਦਵਾਨ ਪਰੋਫੈਸਰ ਸਾਹਿਬ ਨੇ ਪਹਿਲਾਂ ਤਾਂ ਮਰਦ ਨੂੰ ਔਰਤ ਦੇ ਬਰਾਬਰ ਦਸਿਆ। ਪਰ ਫੇਰ—ਵਾਕ ਮੁੱਕਣ ਤੋਂ ਪਹਿਲਾਂ ਹੀ - ਮਰਦ ਨੂੰ ਮਨੁੱਖ ਦੱਸ ਕੇ ਔਰਤ ਨੂੰ ਮਨੁੱਖ ਜਾਤੀ ਤੋਂ ਬਾਹਰ ਦੀ ਕੋਈ ਚੀਜ਼ ਬਣਾ ਛੱਡਿਆ। ਨਾਲੇ ਮੁਢ ਵਿਚ ਤਾਂ ਮਰਦ ਇਸ ਕਥਨ ਅਨੁਸਾਰ, ਬਰਾਬਰ ਦਾ ਪਹੀਆਂ ਸੀ ਪਰ ਫੇਰ ਇਹ ਪਹੀਆ ਆਪ ਪਹੀਆ ਨਾ ਰਹਿ ਕੇ, ਕਾਰਜ ਕਰਤਾ ਨਾ ਰਹਿ ਕੇ, ਕਾਰਜ ਕਰਾਵਨ ਹਾਰਾ ਬਣ ਗਿਆ। ਪਤਾ ਨਹੀਂ ਇਹਨਾਂ ਨੇ ਕਿਵੇਂ ਇਹ ਗਵੇੜ ਲਗਾ ਲਿਆ ਕਿ ਇਕ ਪਹੀਆ ਵੀ, ਚਾਲਾਕੀ ਨਾਲ ਆਪਣੇ ਹਿੱਸੇ ਦਾ ਬੋਝ ਦੂਸਰੇ ਪਹੀਏ ਤੇ ਪਾ ਸਕਦਾ ਹੈ। ਇੰਜ ਅਸਲ ਵਿਚ ਬਹੁਤਾ 'ਦਾਰਸ਼ਨਿਕ' ਆਰੰਭ ਕਰਨ ਦੀ ਲਾਲਸਾ ਨੇ ਕਰਵਾਇਆ ਹੈ। ਅਗੇ ਜਾ ਕਿ, ਇਸੇ ਪੈਰੇ ਵਿਚ, ਉਹ ਪਹੀਏ ਦੀ ਇਸ ਮੁਹਾਰਨੀ ਨੂੰ ਅਗੇ ਤੋਰਦੇ ਹਨ, ਅਖੇ—"ਇਸ ਦੀ ਕਦੀ ਮੁਰੰਮਤ ਨਹੀਂ ਕੀਤੀ, ਦੇਖ ਭਾਲ ਨਹੀਂ ਕੀਤੀ, ਆਰਾਮ ਨਹੀਂ ਦਿਤਾ, ਸਗੋਂ ਹਮੇਸ਼ਾਂ ਹੀ ਇਸ ਨਾਲ **ਮਨੁਖ ਪਹੀਆ** ਵਧੀਕੀਆਂ ਕਰਦਾ ਆਇਆ ਹੈ। (ਜ਼ੋਰ ਸਾਡਾ)

ਕਮਾਲ ਹੈ ਜੀ, ਅਖੇ ਇਕ ਪਹੀਆ ਦੂਸਰੇ ਪਹੀਏ ਦੀ "ਮੁਰੰਮਤ" ਨਹੀਂ ਕਰਦਾ, 'ਦੇਖ ਭਾਲ ਨਹੀਂ ਕਰਦਾ, "ਆਰਾਮ" ਨਹੀਂ ਦਿੰਦਾ—ਪਹੀਆ ਨਾ ਹੋਇਆ ਕੋਈ ਬੂਟਾ ਸਿੰਘ ਜੱਟ ਹੋਇਆ :

ਅਜੇ ਆਰੰਭਕ ਪੈਰੇ ਦੀਆਂ "ਬਾਰੀਕੀਆਂ" ਦੀ ਗੱਲ ਹੀ ਚਲ ਰਹੀ ਹੈ। ਅੱਗੇ ਲਿਖਦੇ ਹਨ।

"ਜਿਸ ਵੇਲੇ ਇਹ ਪਹੀਆ ਰਤਾ ਕੁ ਪੁਰਾਣਾ ਹੋਇਆ, ਇਸ ਨੂੰ ਲਾਹ ਕੇ ਪਰ੍ਹਾਂ ਵਗਾਹ ਮਾਰਿਆ, ਤੇ ਹੋਰ ਨਵਾਂ ਨਕੋਰ ਲੈ ਆਇਆ।"

ਲਓ ਜੀ, ਇਕ ਪਹੀਆ ਦੂਜੇ ਪਹੀਏ ਨੂੰ ਵਗਾਹ ਕੇ ਮਾਰਦਾ ਹੈ ਅਤੇ ਪੁਰਾਣੇ ਦੀ ਥਾਂ ਤੇ ਨਵਾਂ ਲੈ ਆਉਂਦਾ ਹੈ। ਪਹਿਲੀ ਗੱਲ ਤਾਂ ਇਹ ਕਿ ਪਹੀਆ ਪਹੀਏ ਨੂੰ ਕੇਵਲ ਨੌਸ਼ਹਿਰਾ ਪੰਨੂੰਆਂ ਵਿਚ ਹੀ ਵਗਾਹ ਕੇ ਮਾਰਦਾ ਹੋਵੇਗਾ ਅਤੇ ਨਵਾਂ ਲੈ ਆਉਂਦਾ ਹੋਵੇਗਾ। ਦੂਸਰੇ ਇਹ ਕਿ ਕਿਸ ਹਕੀਮ ਨੇ ਅਤੇ ਕਦੋਂ ਇਹ ਕਿਹਾ ਹੈ ਕਿ ਗੱਡੇ ਵਿਚ ਪਹੀਆ ਪੁਰਾਣਾ ਅਤੇ ਘਸਿਆ ਹੋਇਆ ਹੀ ਵਰਤਣਾ ਚਾਹੀਦਾ ਹੈ। ਇਹਨਾਂ ਨੇ ਕਿਸੇ ਧਾਰਮਕ ਪਰਚਾਰਕ ਪਾਸੋਂ ਕਦੇ ਇਹ ਸੁਣ ਲਿਆ ਹੋਣਾ ਹੈ ਕਿ ਪੁਰਸ਼ ਅਤੇ ਨਾਰੀ ਇਕੋ ਗੱਡੀ ਦੇ ਦੋ ਪਹੀਆਂ ਦੇ ਸਮਾਨ ਹਨ। ਬੱਸ ਜੀ ਅੱਗੇ ਹਮਦਰਦ ਵੀਰ ਵਾਦ ਘੜਣ ਦੀ ਚੇਸ਼ਟਾ ਕਰ ਲਈ, ਜਿਹੜਾ ਕਿ ਸੰਪਾਦਕ ਵਰਿਆਮ ਦੀ ਫ਼ਰਾਖਦਿਲੀ ਕਾਰਨ ਸਾਨੂੰ, ਵਿਚਾਰੇ ਪਾਠਕਾਂ ਨੂੰ **ਜ਼ਹਿਰਮਾਰ** ਕਰਨਾ ਪਿਆ।

ਅਗਲੇ ਪੈਰੇ ਵਿਚ ਇਹ ਹਮਦਰਵੀਰ ਵਾਦ ਅੱਗੇ ਵਧਦਾ ਹੈ, ਅੱਖੇ :—"ਆਦਮੀ ਨੂੰ ਜ਼ਿੰਦਗੀ ਦੇ ਪੈਰ ਪੈਰ ਤੇ **ਇਸਤਰੀ ਦੀ ਲੋੜ** ਪੈਂਦੀ ਰਹੀ ਹੈ ਤੇ ਹਮੇਸ਼ਾ ਪੈਂਦੀ ਰਹੇਗੀ। (ਜ਼ੋਰ ਸਾਡਾ)

ਇਹਨੂੰ ਕਹਿੰਦੇ ਹਨ ਬਿੱਲੀ ਦਾ ਥੈਲੀ ਚੋਂ ਬਾਹਰ ਨਿਕਲਣਾ। ਵਿਦਵਾਨ ਪ੍ਰੋਫੈਸਰ ਸਾਹਿਬ ਦਾ ਸਾਰਾ ਅਨੁਭਵ ਤਾਂ ਹੈ ਇਕ ਮਧਵਰਗੀ ਜੱਟ ਸ਼੍ਰੇਣੀਵਾਲਾ। ਉਹ ਡੀ-ਕਲਾਸ ਹੋਏ ਬਿਨਾਂ ਗੱਲਾਂ ਕਰਨੀਆਂ ਚਾਹੁਦੇ ਹਨ ਕਰਾਂਤੀਕਾਰੀਆਂ ਵਾਲੀਆਂ (ਅਜੋਕਾ ਫ਼ੈਸ਼ਨ ਜੋ ਇਹੋ ਹੋਇਆ) ਇਥੇ ਮਰਦ ਨੂੰ **ਇਸਤਰੀ ਦੀ ਲੋੜ** ਤੋਂ ਕੀ ਭਾਵ ਲਈਏ ? ਓਹੋ ਜਿਵੇਂ ਬਲਦਾਂ ਗਾਵਾਂ ਦੀ ਲੋੜ, ਲੀੜੇ ਲੱਤੇ ਦੀ ਲੋੜ, ਖੁਰਾਕ ਜੁੱਤੀ ਦੀ ਲੋੜ ?

ਦੂਸਰੇ ਪੈਰੇ ਵਿਚ ਇਹ ਪਰਿਵਰਤਨ ਹੋਇਆ ਕਿ ਪਰੋਫੈਸਰ ਸਾਹਿਬ ਗੱਡੇ ਅਤੇ ਪਹੀਏ ਦਾ ਝੇੜਾ ਮੁਕਾ ਚੁੱਕੇ ਅਤੇ ਦੂਸਰਾ ਇਹ ਕਿ ਇਥੇ ਉਹ ਆਪਣੇ ਸਵੈ ਦੇ ਫਿਊਡਲ ਚਿਹਰੇ ਤੋਂ ਅਡੋਲ ਹੀ ਕਰਾਂਤੀਕਾਰੀ ਨਕਾਬ ਲਾਹ ਬੈਠੇ ਹਨ। ਉਹਨਾਂ ਦੇ ਉਪਰ ਵਰਤੇ ਗਏ ਵਾਕ ਤੋਂ ਅਗਲਾ ਵਾਕ ਇੰਜ ਹੈ : –

"ਪਰ ਆਦਮੀ ਸਵਾਰਥੀ ਹੀ ਰਿਹਾ, ਹਮੇਸ਼ਾ ਇਸਤਰੀ ਪਾਸੋਂ ਲਾਭ ਉਠਾ ਕੇ, ਉਸਦੀ ਸੇਵਾ ਹਾਸਲ ਕਰਕੇ, ਉਹਨੂੰ ਬਾਹਰ ਕੱਢ ਦਿੰਦਾ ਰਿਹਾ।"

ਇਥੇ ਹੁਣ ਇਹ ਨਹੀਂ ਸਪਸ਼ਟ ਹੁੰਦਾ ਕਿ ਜੇਕਰ ਮਰਦ ਔਰਤ ਪਾਸੋ 'ਲਾਭ' ਉਠਾ ਕੇ, ਉਸਦੀ 'ਸੇਵਾ' ਹਾਸਿਲ ਕਰਕੇ ਉਸਨੂੰ ਬਾਹਰ ਨਾਂਹ ਕਢੇ ਬਲਕਿ ਆਪਣਾ ਇਹ ਕਰਮ ਬੱਸ ਜਾਰੀ ਹੀ ਰੱਖੇ ਤਾਂ ਕੀ ਫੇਰ ਪਰੋਫੈਸਰ ਸਾਹਿਬ ਦਾ ਇਤਰਾਜ਼ ਮੁੱਕ ਜਾਂਦਾ ਹੈ ਕਿ ਨਹੀਂ। ਪਰਤੀਤ ਤਾਂ ਇਹੋ ਹੁੰਦਾ ਹੈ ਕਿ ਉਹਨਾਂ ਨੂੰ ਆਪਣੇ ਕੇਵਲ "ਕੱਢੇ ਜਾਣ" ਤੇ ਇਤਰਾਜ਼ ਹੈ ਬੱਸ। ਔਰਤਾਂ ਨੂੰ ਅਜਿਹੇ ਹਮਦਰਦ ਵੀਰਾਂ ਦੀ ਲੋੜ ਨਹੀਂ ਜਿਹੜੇ ਨਜ਼ਰ ਤਾਂ ਆਉਣ ਕਿ ਉਹਨਾਂ ਦੇ ਪੱਖ ਵਿਚ ਖੜੋਤੇ ਹਨ ਪਰ ਕਰਮ ਉਹ ਕਰਨ ਉਹਨਾਂ ਦੀ ਗੁਲਾਮੀ ਨੂੰ ਸਦੀਵੀ ਬਨਾਣ ਦੇ ਲਈ।

ਇਸ ਤੋਂ ਅੱਗੇ ਫਰਮਾਇਆ ਹੈ: 'ਇਸਤਰੀ ਵਿਚਾਰੀ ਤਕਲੀਫਾਂ ਸਹਿੰਦੀ, ਅੰਦਰ ਹੀ ਅੰਦਰ ਧੁਖਦੀ ਰਹੀ, ਉਸਦੇ ਦਿਲ ਦੀ ਹਵਾੜ ਬਾਹਰ ਨਾ ਨਿਕਲ ਸਕੀ। ਉਸਦੇ ਦਿਲ ਦਾ ਮਹਿਰਮ **ਕੋਈ ਨਾ ਬਣ ਸਕਿਆ**।" (ਜ਼ੋਰ ਸਾਡਾ)

ਮਰਦ ਇੰਜ ਦਾ ਵਰਤਾਅ ਇਸਤਰੀ ਨਾਲ ਕਿਉਂ ਕਰਦਾ ਰਿਹਾ? ਜਦੋਂ ਕਿ ਉਸਨੂੰ ਇਸਤਰੀ ਦੀ "ਪੈਰ ਪੈਰ ਤੇ ਲੋੜ ਪੈਂਦੀ ਰਹੀ ਅਤੇ ਪੈਂਦੀ ਰਹੇਗੀ ਵੀ। ਇਸਦਾ ਕੋਈ ਤਰਕਸ਼ੀਲ ਤਾਂ ਕੀ ਕੋਈ "ਜੱਟਕਾ" ਕਾਰਨ ਵੀ ਉਹਨਾਂ ਨੇ ਨਹੀਂ ਦਸਿਆ ਅਤੇ ਇਸਤਰੀ ਦੇ ਦਿਲ ਦਾ ਮਹਿਰਮ **ਕੋਈ** ਵੀ ਕਿਉਂ ਨਾ ਬਣ ਸਕਿਆ? ਫੇਰ ਇਹ ਇਸਤਰੀ ਆਪ ਅੰਦਰੋ ਅੰਦਰ **ਧੁਖਣ** ਲਈ ਕਿਉਂ ਮਜਬੂਰ ਰਹੀ? ਇਸ ਗੱਲ ਤੇ ਵੀ ਚਾਨਣ ਨਹੀਂ ਪਾਇਆ।

ਉਂਜ ਵੀ ਲੇਖ ਦਾ ਸਿਰਲੇਖ ਤਾਂ ਰਖਿਆ ਹੈ "ਪੁਰਾਤਨ ਪੰਜਾਬੀ ਸਾਹਿਤ ਵਿਚ ਇਸਤਰੀ ਪਰ ਘੋਟਣਾ ਸ਼ੁਰੂ ਕਰ ਦਿਤਾ ਆਪਣਾ ਖਰੜ ਗਿਆਨ। ਪੈਰੇ ਦੇ ਅੰਤ ਵਿਚ ਸਿੱਟਾ ਕਢਿਆ ਹੈ -"ਇਸਤਰੀ ਨੂੰ ਅਯਾਸ਼ੀ ਦਾ **ਕਾਰਨ** ਸਮਝਿਆ (ਜ਼ੋਰ ਸਾਡਾ)।

ਸ੍ਰੀਮਾਨ ਨੂੰ ਕਾਰਨ ਅਤੇ ਸਾਧਨ ਦੇ ਅਰਥਾਂ ਵਿਚ ਕੋਈ ਅੰਤਰ ਨਹੀਂ ਜਾਪਦਾ। ਜੇ ਕਿਤੇ ਇਹ ਅਧਿਆਪਕ ਵੀ ਪੰਜਾਬੀ ਭਾਸ਼ਾ ਦੇ ਹਨ ਤਾਂ ਫੇਰ ਪੰਜਾਬੀ ਭਾਸ਼ਾ ਤਰ ਗਈ। ਅਤੇ ਜੇਕਰ ਕਿਸੇ ਸਮਾਜਕ ਵਿਗਿਆਨ ਦੇ ਹਨ ਤਾਂ ਫੇਰ ਉਸ ਦਾ ਵੀ ਰੱਬ ਹੀ ਰਾਖਾ ਹੈ।

ਅੱਗੇ ਲਿਖਦੇ ਹਨ:—

"ਕਿੱਸਾ ਸਾਹਿਤ ਵਿਚ ਇਸਤਰੀ ਦੀ ਵਿਥਿਆ ਬਹੁਤ ਹੀ ਸਾਹਸਹੀਣ ਵਿਖਾਈ ਗਈ ਹੈ।"

ਪਰ ਇਹ ਦੱਸਣ ਦੀ ਖੇਚਲ ਨਹੀਂ ਕੀਤੀ ਕਿ ਕਿਉਂ ਇੰਜ ਦੀ ਦਿਖਾਈ ਗਈ ਹੈ! ਕਿਉਂ ਜੋ ਇਹ ਦਸਣ ਲਈ ਉਹਨਾਂ ਨੂੰ ਕੁਝ ਪੜ੍ਹਨਾ, ਘੋਖਣਾ ਅਤੇ ਸਮਝਣਾ ਪੈਣਾ ਸੀ। ਅਤੇ ਇੰਜ ਕਰਨ ਦੇ ਲਈ ਮਿਹਨਤ ਵੀ ਕਰਨੀ ਪੈਂਦੀ ਸੀ ਤੇ ਵਕਤ ਵੀ ਲਾਉਣਾ ਪੈਂਦਾ ਸੀ। ਇਹੋ ਦੋ ਗੱਲਾਂ ਹਨ ਜਿਹੜੀਆਂ ਘਟੋ ਘਟ ਇਸ ਵਿਦਵਾਨ ਦੀ, ਕਿਸੇ ਰਚਨਾ ਦੇ ਲਈ ਬੇ-ਲੋੜੀਆਂ ਪਰਤੀਤ ਹੁੰਦੀਆਂ ਹਨ।

ਇਹ ਗੱਲ ਵੀ ਨਹੀਂ ਕਿ ਉਹਨਾ ਨੇ ਉੱਕਾ ਹੀ ਕੋਈ ਸਮਾਜਕ ਵਿਸ਼ਲੇਸ਼ਨ ਨਾਂਹ ਕਰਕੇ ਵਰਿਆਮ ਦੇ ਪਾਠਕਾਂ ਨੂੰ ਬਖਸ਼ ਹੀ ਦਿਤਾ ਹੋਵੇ। ਲਓ ਇਹ ਵੀ ਪੜ੍ਹ ਲਓ—

"ਕਿੱਸਾ ਕਾਵਿ ਸਾਮੰਤਸ਼ਾਹੀ ਕਾਲ ਦੀ ਰਚਨਾ ਹੈ। ਜਾਗੀਰਦਾਰੀ ਸਮਾਜ ਵਿਚ ਇਸਤਰੀਆਂ ਦੀ ਕੋਈ **ਕੀਮਤ** ਵੀ ਨਹੀਂ ਸੀ (ਜ਼ੋਰ ਸਾਡਾ)

ਕਿਉਂ ਸਾਹਿਬ, ਕੀਮਤ ਕਿਉਂ ਨਹੀਂ ਹੁੰਦੀ? ਹਜ਼ਾਰਾਂ ਰੁਪੈ ਤਕ ਵੀ ਹੁੰਦੀ ਸੀ ਸਗੋਂ ਰਾਜ ਭਾਗ ਤੱਕ ਔਰਤ ਦੀ ਪਰਾਪਤੀ ਦੀ ਭੇਂਟ ਹੋ ਜਾਂਦੇ ਰਹੇ ਹਨ। ਔਰਤਾਂ ਦੇ ਉਦੋਂ ਦੇ ਵਪਾਰ ਦੀ ਰਹਿੰਦ ਖੂੰਹਦ ਅਜੇ ਤਕ ਵੀ ਹੈ। ਇਥੇ ਸ਼ਾਇਦ ਵਿਦਵਾਨ ਪਰੋਫੈਸਰ ਸਾਹਿਬ ਦਾ ਕੀਮਤ ਤੋਂ ਭਾਵ ਕਦਰ (value) ਤੋਂ ਹੈ। ਪਰ ਢੁਕਵੇਂ ਸ਼ਬਦਾਂ ਦੀ ਭਾਲ ਲਈ ਸਿਰ-ਖਪਾਈ ਕੌਣ ਕਰੇ? ਲੋੜ ਵੀ ਕੀ ਹੈ!

ਉਸ ਤੋਂ ਅਗੇ ਹੋਰ ਲਿਖਦੇ ਹਨ:--

ਉਸ ਵੇਲੇ ਦੀਆਂ ਸਾਂਸਕ੍ਰਿਤਕ, ਸਭਿਆਚਾਰਕ ਤੇ ਸਮਾਜਕ ਕੀਮਤਾਂ ਵੀ ਇਸਤਰੀ ਦੇ ਵਿਰੁਧ ਸਨ। ਇਸਤਰੀ ਨੂੰ ਪਿਆਰ ਕਰਨ ਦੀ ਕੋਈ ਖੁਲ੍ਹ ਨਹੀਂ ਸੀ। ਜੇ ਕਿਸੇ ਨੂੰ ਪਿਆਰ ਕਰਨ ਲਗ ਪਵੇ ਤਾਂ ਉਸ ਨੂੰ ਆਪਣਾ ਪਿਆਰ ਲੁਕਵਾਂ ਰਖਣਾ ਪੈਂਦਾ ਸੀ।"

ਇਥੇ ਪਹਿਲੀ ਗੱਲ ਤਾਂ ਇਹ ਹੈ ਕਿ ਆਖਿਰ ਇਹ ਕੀਮਤਾਂ ਕਿਉਂ ਇਸਤਰੀ ਦੇ ਵਿਰੁਧ ਸਨ ਉਸ ਵੇਲੇ? ਇਸਤਰੀ ਦੇ ਹੱਕ ਵਿਚ ਜਾਂ ਸਾਂਵੀਆਂ ਕਦੋਂ ਹੋ ਗਈਆਂ ਸਨ? ਦੂਸਰੇ ਇਹ ਕਿ "**ਇਸ ਲੇਖ ਦਾ ਲਹਿਜਾ ਅਤੇ ਨਿਭਾ ਮਰਦ ਨੂੰ ਔਰਤ ਦਾ ਮੂਲ ਦੋਖੀ** ਬਣਾ ਕੇ ਪੇਸ਼ ਕਰਦਾ ਹੈ। ਅਤੇ ਮਰਦ ਜਾਤ ਦੀਆਂ ਔਰਤਾਂ ਦੇ ਵਿਰੁਧ ਵਧੀਕੀਆਂ ਅਤੇ ਜ਼ੁਲਮਾਂ ਦਾ ਰੋਣਾਂ ਰੋ ਰਿਹਾ ਹੈ। ਫੇਰ ਇਹ ਜੋ ਕਿਹਾ ਗਿਆ ਹੈ—"ਜਦੋਂ ਉਹ **ਕਿਸੇ ਨੂੰ** ਪਿਆਰ ਕਰਨ ਲਗ

ਪਵੇ ਤਾਂ ਉਸ ਨੂੰ ਆਪਣਾ ਪਿਆਰ ਲੁਕਵਾਂ ਰਖਣਾ ਪੈਂਦਾ ਸੀ, ਤਾਂ ਫੇਰ ਕੀ ਇਹ ਪਿਆਰ ਉਹ ਮਰਦ ਨੂੰ ਕਰਦੀ ਸੀ ਜਾਂ ਕਿਸ ਨੂੰ ? ਜੇਕਰ ਮਰਦ ਨੂੰ ਕਰਦੀ ਸੀ ਤਾਂ ਫੇਰ ਲੁਕਵਾਂ ਕਿਸ ਤੋਂ ਰਖਦੀ ਸੀ ? ਪਸ਼ੂ ਪੰਛੀਆਂ ਤੋਂ ਹੀ ਰਖਦੀ ਹੋਵੇਗੀ। ਅਤੇ ਫੇਰ ਕੀ ਉਹਨਾਂ ਸਮਿਆਂ ਵਿਚ ਮਰਦ ਨੂੰ ਪਿਆਰ ਕਰਨ ਦੀ ਖੁਲ੍ਹ ਹੈ ਸੀ ? ਜੇਕਰ ਹੈ ਸੀ ਤਦ ਉਹ ਇਸ ਖੁਲ੍ਹ ਦੀ ਵਰਤੋਂ ਔਰਤ ਨੂੰ ਪਿਆਰ ਕਰਨ ਦੇ ਲਈ ਵਰਤਦਾ ਸੀ ਜਾਂ ਹੋਰ ਕਿਸੇ ਨੂੰ—ਸਿਆਣਿਆਂ ਨੇ ਸੱਚ ਹੀ ਤਾਂ ਕਿਹਾ ਹੈ ਕਿ ਜੇਕਰ ਅਗਿਆਨੀ ਨੂੰ ਇਹ ਗਿਆਨ ਹੋ ਜਾਵੇ ਕਿ ਉਹ ਅਗਿਆਨੀ ਹੈ ਫੇਰ ਉਹ ਗਿਆਨੀ ਹੋ ਜਾਂਦਾ ਹੈ। ਸਾਡੇ ਪਰੋਫੈਸਰ ਸਾਹਿਬ ਪਤਾ ਨਹੀਂ ਕਦੇ ਗਿਆਨੀ ਹੋਣਗੇ ਵੀ ਕਿ ਨਹੀਂ। ਇਸ ਰਚਨਾ ਤੋਂ ਤਾਂ ਆਸ ਨਹੀਂ ਬਝਦੀ ਲਗਦੀ।

ਅਗੇ ਲਿਖਦੇ ਹਨ :—

'**ਪੁਰਾਣੇ ਸਮੇਂ** ਤੋਂ ਹੀ ਲੋਕਾਂ ਤੇ ਜੋਕਾਂ ਦੇ ਦੋ **ਧੜੇ** ਸਨ।" (ਜ਼ੋਰ ਸਾਡਾ)

ਹੁਣ ਕੋਈ ਪੁਛੇ ਕਿ ਸਾਹਿਬ ਇਹ ਪੁਰਾਣੇ ਸਮੇਂ ਤੋਂ ਤੁਹਾਡਾ ਭਾਵ ਕਿਤਨੇ ਕੁ ਪੁਰਾਣੇ ਤੋਂ ਹੈ ? ਇਹ ਦੋ ਧੜੇ ਤਾਂ ਇਸ ਨਿਖੜਵੇਂ ਰੂਪ ਵਿਚ, ਸਾਡੇ ਗਿਆਨ ਅਨੁਸਾਰ ਅਜੇ ਵੀ ਨਹੀਂ ਹਨ। ਦੋਹਾਂ ਦੇ ਵਿਚਕਾਰ ਤਹਿਆਂ ਪਰਤਾਂ ਦਾ ਹੀ ਅਜੇ ਅੰਤ ਨਹੀਂ ਹੈ। ਅਤੇ ਫੇਰ ਪੁਰਾਣੇ ਸਮੇਂ ਤੋਂ ? ਬਹੁਤ ਹੀ "ਵਿਗਿਆਨਕ" ਕਥਨ ਹੈ ਅਤੇ ਮਨੁਖ ਗਿਆਨ ਵਿਚ ਵਾਧਾ ਕਰਨ ਵਾਲਾ ਵੀ।

ਇਸ ਤੋਂ ਅਗਲੀ ਸਤਰ ਇੰਜ ਦਰਜ ਹੈ :—

"ਅਮੀਰ ਤੇ ਗ਼ਰੀਬ ਦੀ **ਵਿੱਥ** ਸੀ। ਜਾਗੀਰਦਾਰੀ ਤੇ ਸਰਮਾਏਦਾਰੀ ਜੁਗ ਵਿਚ ਇਹ ਵਿੱਥ ਇਕ ਪਾੜਾ ਬਣ ਗਈ। (ਜ਼ੋਰ ਸਾਡਾ)।

ਇਹ ਵਿੱਥ ਅਤੇ ਪਾੜਾ ਸਮਾਜ ਵਿਗਿਆਨ ਵਿਚ ਵੱਖੋ ਵੱਖ ਅਰਥ ਰਖਦੇ ਹੋਏ ਸ ਨੂੰ ਇਸਦਾ ਅਜੇ ਗਿਆਨ ਨਹੀਂ ਹੈ। ਇਹ ਵੀ ਗਿਆਨ ਵਿਚ ਵਾਧੇ ਵੱਲ ਇਕ ਹੋਰ "ਦੇਣ" ਹੀ ਹੋ ਸਕਦੀ ਹੈ।

ਅਗਲਾ ਕਥਨ ਕਮਾਲ ਦਾ ਹੈ। ਵਾਕ ਬਣਤਰ ਅਤੇ ਸਵੈ-ਪ੍ਰਗਟਾਵੇ ਦੀ ਕਲਾ ਬੱਸ ਇਹਨਾਂ ਤੇ ਖ਼ਤਮ ਸਮਝੋ—

"ਭਾਵੇਂ ਇਸ ਕਾਲ ਵਿਚ ਜ਼ਿਆਦਾ ਸਾਹਿਤ ਕੇਵਲ **ਸਾਹਿਤ ਲਈ** ਜਾਂ ਅਮੀਰਾਂ ਦੇ ਚੋਜਾਂ ਲਈ ਰਚਿਆ ਜਾਂਦਾ ਰਿਹਾ ਤੇ ਗ਼ਰੀਬਾਂ ਨੂੰ ਮਿੱਠੀ ਨੀਂਦ ਸੁਵਾਈ ਰਖਦਾ ਰਿਹਾ ਤੇ ਉਹਨਾਂ ਤੇ ਇਹ ਸਾਹਿਤ ਅਫੀਮ ਦੇ ਨਸ਼ੇ ਦਾ ਕੰਮ ਕਰਦਾ ਰਿਹਾ।" ਜ਼ੋਰ ਸਾਡਾ)।

"ਸਾਹਿਤ ਲਈ" ਸਾਹਿਤ ਦਾ ਰਚਿਆ ਜਾਣਾ ਅਤੇ "ਅਮੀਰਾਂ ਦੇ ਚੋਜਾਂ ਲਈ' ਸਾਹਿਤ ਦਾ ਉਹਨਾਂ ਸਮਿਆਂ ਵਿਚ ਰਚਿਆ ਜਾਣਾ ਤਾਂ ਸਮਝ ਪੈਂਦਾ ਹੈ, ਪਰ ਉਸੇ ਸਾਹਿਤ ਦਾ 'ਗਰੀਬਾਂ ਨੂੰ ਮਿੱਠੀ ਨੀਂਦ ਸਵਾਈ ਰਖਣਾ' ਸਮਝ ਨਹੀਂ ਆ ਰਿਹਾ। ਗ਼ਰੀਬ ਦੀ ਤਾਂ ਉਦੋਂ ਨੀਂਦ ਹੀ ਹਰਾਮ ਦੱਸੀ ਜਾਂਦੀ ਹੈ। ਅਤੇ ਫੇਰ ਗ਼ਰੀਬ ਤਾਂ ਅੱਜ ਵੀ ਅਨਪੜ੍ਹ ਅਤੇ ਸਾਹਿਤ ਵਜੋਂ ਮੂਲੋਂ ਅਵੇਸਲਾ ਹੈ ਉਦੋਂ ਦੇ "ਗ਼ਰੀਬਾਂ" ਦੇ ਅਖਰਾਂ ਦੇ ਜਾਣੂ ਹੋਣ ਬਾਰੇ ਜਾਣਕਾਰੀ ਇਹਨਾਂ ਦੇ ਪਾਸ ਅਵਸ਼ ਹੋਵੇਗੀ। ਉਸ ਮਿੱਠੀ ਨੀਂਦ ਸੁਆਣ ਵਾਲੇ ਸਾਹਿਤ ਨੂੰ ਮਨਣ ਦੇ ਅਵਸਰ ਵੀ ਗ਼ਰੀਬਾਂ ਨੂੰ ਆਮ ਹੋਣਗੇ ਜੀ! ਅਸਲ ਵਿਚ ਪੁਆੜਾ ਇਹ ਹੈ ਕਿ ਸਾਡੇ ਵਿਦਵਾਨ ਪਰੋਫੈਸਰ ਸਾਹਿਬ ਨੇ ਇਤਿਹਾਸਕ ਪਦਾਰਥਵਾਦ ਦਾ ਕਦੇ ਅੱਖਰ ਵਾਚਿਆ ਨਹੀਂ ਲਗਦਾ। ਉਂਜ ਇਸ ਵਿਸ਼ੇ ਤੇ ਪੁਸਤਕਾਂ ਅਵਸ਼ ਉਹਨਾਂ ਦੀ ਅਲਮਾਰੀ ਦਾ ਸ਼ਿੰਗਾਰ ਹੋਣਗੀਆਂ, (ਫੈਸ਼ਨ ਜੋ ਹੋਇਆ!) ਜੇ ਕਿਤੇ ਇਤਿਹਾਸਕ ਪਦਾਰਥਵਾਦ ਉਹਨਾਂ ਨੇ ਪੜ੍ਹਿਆ ਹੁੰਦਾ ਤਾਂ ਗੱਲ ਵੀ ਕਿਸੇ ਥਹੁ ਪਤੇ ਦੀ ਕਰਦੇ। ਪਰ ਜੇਕਰ ਪੜ੍ਹੇ ਸੁਣੇ ਤੋਂ ਬਿਨਾਂ ਹੀ ਗਿਆਨ ਦੇ "ਤੁੱਕੇ" ਚਲਾਏ ਦਾ ਸਕਦੇ ਹੋਣ ਫੇਰ ਕੀ ਲੋੜ ਹੈ ਦਰਸ਼ਨ ਨਾਲ ਮੱਥਾ ਮਾਰਨ ਦੀ ?

ਲੇਖ ਦੇ ਅੰਤ ਵਲ ਜਾ ਕੇ ਗੁਰੂ ਨਾਨਕ ਜੀ ਦੀ ਬਾਣੀ 'ਚੋਂ ਇਕ ਤੁਕ ਦਾ "ਸਫਲਤਾ ਦੀ ਕੁੰਜੀ" ਵਰਗਾ ਭਾਵ ਦੱਸ ਕੇ ਗੁਰੂ ਜੀ ਦੀ ਵਡਿਆਈ ਕੀਤੀ ਹੈ। ਜਿਸ ਨਾਲ ਮਹਾਨ ਗੁਰੂ ਦੀ ਮਹਾਨਤਾ ਵਿਚ ਕੋਈ ਹੋਰ ਵਾਧਾ ਨਹੀਂ ਹੋਇਆ। ਨਾਲੇ ਇਹ ਵੀ ਕਿਹਾ ਹੈ ਕਿ ਸਿੱਖ ਗੁਰੂ ਸਾਹਿਬਾਨ ਨੇ ਇਸਤਰੀ ਨੂੰ ਵਡਿਆਇਆ ਹੈ ਉਸਨੂੰ ਮਰਦ ਜਾਤੀ ਦੇ ਬਰਾਬਰ ਦਾ ਸਮਝਿਆ ਹੈ।"

ਅੱਵਲ ਤਾਂ ਇਸ ਤੁੱਕ ਵਿਚਲੇ ਸ਼ਬਦ 'ਰਾਜਾਨ' ਤੋਂ ਭਾਵ ਰਾਜਾ ਭੁਪਿੰਦਰ ਸਿੰਘ ਜਾਂ ਸ਼ਾਹ ਫਾਰੂਕ ਆਦਿ ਰਾਜੇ ਨਹੀਂ ਜਿਵੇਂ ਕਿ ਸਾਡੇ ਵਿਦਵਾਨ ਪਰੋਫੈਸਰ ਦਿਆਂ ਸ਼ਬਦਾਂ ਤੋਂ ਪ੍ਰਗਟ ਹੁੰਦਾ ਹੈ। ਇਹ 'ਰਾਜਾਨ' ਸਾਡੇ ਕਲਾਸਕੀ ਸਾਹਿਤ ਵਿਚ ਵਰਨਣ ਸਿਫਤਾਂ ਦੇ ਮਾਲਕ ਹੋਣ ਕਰਕੇ ਲੋਕ-ਗਣਾਂ ਵਲੋਂ ਥਾਪੇ 'ਰਾਜਾਨ' ਹਨ। ਦੂਸਰੇ ਇਹ ਡਾ: ਫੌਜਾ ਸਿੰਘ ਦੇ "ਕਾਂਡ" ਤੋਂ ਸਬਕ ਲੈਣਾ ਚਾਹੀਦਾ ਹੈ ਅਤੇ ਸਾਹਿਤਕ ਤੇ ਤਾਰਕਿਕ ਵਾਦ ਵਿਵਾਦ ਵਿਚ ਪਵਿਤਰ ਗੁਰੂ ਸਾਹਿਬਾਨ ਨੂੰ ਲੇ ਆਉਣ ਤੋਂ ਪਰਹੇਜ਼ ਹੀ ਕਰਨਾ ਚਾਹੀਦਾ ਹੈ।

ਦਾਰਸ਼ਨਿਕ ਵਿਸ਼ਿਆਂ, ਸਹਜ ਦੇ ਖੇਤ੍ਰ ਵਿਚ ਤੇ ਕਲਾ ਦੇ ਖੇਤ੍ਰ ਵਿਚ ਅਜਹੀ ਅਯੋਗ ਘੁਸਪੈਠ ਕਰਨ ਵਾਲਿਆਂ ਨੂੰ, ਘਟੋ ਘੱਟ, ਸਾਹਿਤਕ ਪਰਚਿਆਂ ਦਿਆਂ ਸੰਪਾਦਕਾਂ ਵੱਲੋਂ ਜ਼ਰੂਰ ਹੀ ਪਰੇ ਰਖਣਾ ਚਾਹੀਦਾ ਹੈ। ਹਾਂ ਇਹ ਗੱਲ ਹੋਰ ਹੈ ਕਿ ਉਹ **ਆਪਣੀ ਹਿੰਮਤ** ਨਾਲ ਹੰਭਲਾ ਮਾਰਦੇ ਰਹਿਣ ਅਤੇ ਕਹਾਣੀ, ਕਵਿਤਾ, ਆਲੋਚਨਾ ਜਾਂ ਹੋਰ ਜਿਸ ਕਿਸੇ ਵੀ ਸਾਹਿਤਕ ਖੇਤਰ ਵਿਚ ਸਾਲ ਵਾਰ ਦੋ ਦੋ ਪੁਸਤਕਾਂ ਛਪਵਾਂਦੇ ਰਹਿਣ ਅਤੇ ਸਾਹਿਤਕ ਸੰਸਾਰ ਵਿਚ ਉਹਨਾਂ ਨੂੰ ਅੱਖੋਂ ਉਹਲੇ ਰੱਖੇ ਜਾਣ ਤੇ ਕੀਰਨੇ ਪਾਂਦੇ ਰਹਿਣ।

ਅਸੀਂ ਤਾਂ ਬੱਸ ਇਹੋ ਕਹਿ ਸਕਦੇ ਹਾਂ ਕਿ ਇਹ ਲੇਖ ਛਾਪ ਕੇ ਸੰਪਾਦਕ ਵਰਿਆਮ ਨੇ ਪਾਠਕਾਂ ਨਾਲ ਅਤੇ ਨਾ ਹੀ 'ਵਰਿਆਮ' ਨਾਲ ਕੋਈ ਇਨਸਾਫ ਕੀਤਾ ਹੈ। ਹਾਂ ਇਹ ਗੱਲ ਜ਼ਰੂਰ ਵਜ਼ਨ ਰਖਦੀ ਹੈ ਕਿ ਵਧੀਆ ਲੇਖਕ ਤਾਂ ਪਰ੍ਹੇ ਤੋਂ ਪਰ੍ਹੇ ਪਏ ਹਨ ਪਰ ਘਟੀਆ ਲੇਖਕ ਵਜੋਂ ਸਥਾਪਤ ਰਹਿ ਸਕਣਾ ਕਿਸੇ ਮਾਈ ਦੇ ਲਾਲ ਦਾ ਹੀ ਕੰਮ ਹੈ। ●

—ਕੇਵਲ ਇਕ ਸੁਹਣੀ ਕੌਮ ਹੀ ਚੰਗੀ ਤਰ੍ਹਾਂ ਗਾ ਸਕਦੀ ਹੈ,
ਉਹ ਕੌਮ ਜਿਹੜੀ ਜ਼ਿੰਦਗੀ ਨਾਲ ਭਰਪੂਰ ਹੈ।
(ਗੋਰਕੀ,

ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮ੍ਰਤੀ

# ਸੰਗੀਤ ਸੰਮੇਲਨ ਦਿਲੀ

ਦਿਲੀ ਦੇ ਐਵਾਨੇ-ਏ-ਗਾਲਿਬ ਹਾਲ ਵਿਚ 9-10-11 ਅਪਰੈਲ ਨੂੰ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਹੋਇਆ।

ਭਾਵੇਂ ਸਿਖ ਜਗਤ ਵਿਚ ਗੁਰੂ ਨਾਨਕ ਤੋਂ ਲੈ ਕੇ ਰਾਗਾਂ ਨੂੰ ਬਹੁਤ ਮਹਾਨਤਾ ਦਿਤੀ ਗਈ ਹੈ ਅਤੇ ਗੁਰਬਾਣੀ ਦੀ ਬੀੜ ਵਿਚ ਵੀ ਰਾਗਾਂ ਅਨੁਸਾਰ ਤਰਤੀਬ ਦਿਤੀ ਗਈ ਹੈ ਪਰ ਫਿਰ ਵੀ ਸਮੁਚੇ ਸਿਖ ਜਗਤ ਵਿਚ ਇਸ ਕਲਾ ਦਾ ਪ੍ਰਚਾਰ ਘਟ ਹੀ ਰਿਹਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਖਾਂ ਵਿਚ ਸੰਗੀਤ ਕਲਾ ਦੇ ਅਭਾਵ ਨੂੰ ਮੁਖ ਰਖਦਿਆਂ ਆਪਣੇ ਜੀਵਨ ਕਾਲ ਵਿਚ ਕਈ ਉਪਰਾਲੇ ਕੀਤੇ ਸਨ। ਸੰਗੀਤ ਵਿਦਿਆਲਾ ਭੈਣੀ ਸਾਹਿਬ ਅਤੇ ਹੋਰ ਸ਼ਾਸਤਰੀ ਅਤੇ ਗੁਰਮਤ ਸੰਗੀਤ ਸਮੇਲਨ ਕੀਤੇ ਸਨ।

ਜੰਮੂ ਦੇ ਨਾਮਧਾਰੀ ਵਿਦਿਅਕ ਜਥੇ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਛਾ ਅਤੇ ਪ੍ਰੇਰਣਾ ਨੂੰ ਮੁਖ ਰਖਦਿਆਂ ਸੰਗੀਤ ਸਿਖਣ ਸਿਖਾਉਣ ਦੇ ਨਾਲ ਨਾਲ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸਮੇਲਨ ਕਰਨੇ ਸ਼ੁਰੂ ਕੀਤੇ ਅਤੇ ਇਸ ਪਿਛੋਂ ਮਹਾਰਾਜ ਬੀਰ ਸਿੰਘ ਜੀ ਦੀ ਪਹਿਲ ਕਦਮੀ ਨਾਲ ਦਿਲੀ ਦੀ ਸੰਗਤ ਨੇ ਪਹਿਲਾ ਸਰਬ ਭਾਰਤੀ ਪਧਰ ਦਾ ਸੰਗੀਤ ਸੰਮੇਲਨ ਸੰਨ 1973 ਵਿਚ ਮਾਡਰਨ ਸਕੂਲ ਵਿਚ ਆਯੋਜਤ ਕੀਤਾ, 1974 ਵਿਚ ਮਾਵਲੰਕਰ ਆਡੀਟੋਰੀਅਮ, 1975 ਵਿਚ ਕਮਾਨੀ ਆਡੀਟੋਰੀਅਮ ਅਤੇ ਇਸ ਸਾਲ (1977) ਐਵਾਨੇ-ਏ-ਗਾਲਿਬ ਆਡੀਟੋਰੀਅਮ ਵਿਚ ਆਯੋਜਿਤ ਕੀਤਾ। ਦਿਲੀ ਵਿਚ ਨਾਮਧਾਰੀ ਸਮਾਜ ਵਲੋਂ ਕੀਤੇ ਜਾਣ ਵਾਲੇ ਇਹਨਾਂ ਸੰਮੇਲਨਾਂ ਦਾ ਆਪਣਾ ਹੀ ਸਥਾਨ ਹੈ। ਵਾਤਾਵਰਨ ਦੀ ਪਵਿਤਰਤਾ ਤੇ ਇਕਾਗਰਤਾ ਕਾਰਨ ਸੰਗੀਤ ਸਰੋਤਿਆਂ ਦੇ ਸੁਣਨ ਤੇ ਆਨੰਦ ਮਾਨਣ ਲਈ ਬਹੁਤ ਵਧੀਆ ਮੌਕਾ ਹੈ।

9 ਅਪਰੈਲ 1977 ਸ਼ਾਮ 6-30 ਵਜੇ ਪਰੋਗਰਾਮ ਆਰੰਭ ਹੋਇਆ। ਉਦਘਾਟਨ ਸੀ. ਐਲ. ਕੇ. ਐਡਵਾਨੀ ਸੂਚਨਾ ਤੇ ਪ੍ਰਸਾਰ ਮੰਤਰੀ ਦੁਆਰਾ ਹੋਇਆ। ਮਹਾਰਾਜ ਬੀਰ ਸਿਘ ਜੀ ਦੇ ਸੁਆਗਤੀ ਐਡਰੇਸ ਵਿਚ ਨਾਮਧਾਰੀ ਇਤਿਹਾਸ ਦਾ ਉਲੇਖ ਸੀ। ਐਡਵਾਨੀ ਸਾਹਿਬ ਨੇ ਕਿਹਾ ਕਿ ਭਾਵੇਂ ਉਹ ਸ਼ਮਾਰੋਹਾਂ ਵਿਚ ਸ਼ਾਮਲ ਨਹੀਂ ਹੋ ਰਹੇ ਪਰ ਨਾਮਧਾਰੀਆਂ ਦੇ ਸਮਾਰੋਹ ਵਿਚ ਸ਼ਾਮਲ ਹੋਣ ਲਈ ਉਚੇਚੇ ਆਏ ਹਨ ਤਾਕਿ ਇਥੇ ਆ ਕੇ ਆਪਣੇ ਆਪ ਨੂੰ ਪਾਵਨ ਕਰ ਸਕਣ। ਸਿਆਸੀ ਬੰਦੇ ਹੋਣ ਕਰਕੇ ਜਨਤਾ ਪਾਰਟੀ ਦਾ ਜਨਮ ਜੇਲ੍ਹ ਵਿਚ ਹੋਣ ਦੀ ਤੁਲਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੰਦੀ ਖਾਨੇ ਵਿਚ ਜਨਮ ਨਾਲ ਕੀਤੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਰਾਗਾਂ ਦੀ ਵਿਸ਼ੇਸ਼ਤਾ ਦਸਦਿਆਂ ਗੁਰਬਾਣੀ ਵਿਚੋਂ ਟੂਕਾਂ ਦਿਤੀਆਂ। ਦੇਸ਼ ਕਲਿਆਣ ਬਾਰੇ ਸਾਰਿਆਂ ਦੇ ਸਹਿਯੋਗ ਦਾ ਜ਼ਿਕਰ ਕਰਕੇ ਉਥੇ ਹਾਜ਼ਰ ਸ. ਸੋਹਣ ਸਿੰਘ ਜੋਸ਼ ਦਾ ਵੀ ਜ਼ਿਕਰ ਕੀਤਾ।

ਸਰੋਤਿਆਂ ਵਿਚ ਅਫਗਾਨਿਸਤਾਨ ਦੇ ਰਾਜਦੂਤ ਮੁਹੰਮਦ ਗਾਜ਼ੀ, ਪ੍ਰਧਾਨ ਮੰਤਰੀ ਦੇ ਪ੍ਰਿੰਸੀਪਲ ਸਕੱਤਰ ਸ੍ਰੀ ਵੀ ਸ਼ੰਕਰ ਅਤੇ ਦਿਲੀ ਦੇ ਪ੍ਰਮੁਖ ਰੇਡੀਓ ਤੇ ਟੈਲੀਵੀਜਨ ਅਧਿਕਾਰੀ ਅਤੇ ਕਲਾਕਾਰਾਂ ਤੋਂ ਇਲਾਵਾ ਪੰਜਾਬੀ ਸਾਹਿਤ ਦੇ ਪ੍ਰਮੁਖ ਵਿਦਵਾਨ ਡਾ: ਹਰਿਭਜਨ ਸਿੰਘ, ਸ. ਸੋਹਨ




ਸੰਗੀਤ ਦੇ ਹਲਕਿਆਂ ਵਿਚ ਦਿਲੀ ਵਿਚ ਹੋਣ ਵਾਲਾ ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਸੰਗੀਤ ਸੰਮੇਲਨ ਭਾਰਤ ਭਰ ਵਿਚ ਅਪਣੇ ਸੁਧ ਸੰਗੀਤਕ ਵਾਤਾਵਰਨ ਕਰਕੇ ਪ੍ਰਸਿਧ ਹੈ। ਇਸ ਦੀ ਲੋਕ ਪ੍ਰੀਅਤਾ ਦਾ ਅੰਦਾਜ਼ਾ ਇਸ ਗਲ ਤੋਂ ਲਾਇਆ ਜਾ ਸਕਦਾ ਹੈ ਕਿ ਸਟੇਜ ਤੋਂ ਲੈ ਕੇ ਹਾਲ ਦੇ ਰਸਤਿਆਂ ਅਤੇ ਫਰਸ਼ ਤਕ ਤਿਲ ਧਰਨ ਨੂੰ ਥਾਂ ਨਹੀਂ ਰਹਿੰਦੀ। ਉਪਰ ਪਿਛਲੇਰੇ ਸਮੇਲਨ ਦਾ ਇਕ ਦ੍ਰਿਸ਼।

ਜੋਸ਼, ਸ: ਬੂਟਾ ਸਿੰਘ, ਪ੍ਰੀਤਮ ਸਿੰਘ ਪੰਛੀ, ਪ੍ਰੀਤਮ ਸਿੰਘ ਐਡੀਟਰ ਆਰਸੀ, ਪ੍ਰੀਤਮ ਸਿੰਘ ਕਵੀ; ਆਦਿ ਸ਼ਾਮਲ ਸਨ ਅਤੇ ਮੰਚ ਸੰਚਾਲਨ ਸ: ਜਸਬੀਰ ਸਿੰਘ ਗੁਲਾਟੀ ਐ. ਮੇ. ਏ. ਬੜੀ ਸ੍ਰੇਸ਼ਟ ਹਿੰਦੀ ਵਿਚ ਕਰ ਰਹੇ ਸਨ।

ਸੰਮੇਲਨ ਦਾ ਸ਼੍ਰੀ ਗਣੇਸ਼ ਹਰਭਜਨ ਸਿੰਘ ਨਾਮਧਾਰੀ ਦੇ ਧਰੁਪਦ ਗਾਇਣ ਨਾਲ ਹੋਇਆ। ਪਿਛੋਂ ਉਸਤਾਦ ਵਲਾਇਤ ਖਾਂ ਦੇ ਸ਼ਾਗਿਰਦ ਧਰਮਵੀਰ ਸਿੰਘ ਨੇ ਸਿਤਾਰ ਤੇ ਰਾਗ ਪੂਰਬਾ (ਪੂਰੀਆ ਕਲਿਆਣ) ਬਹੁਤ ਕੁਸ਼ਲਤਾ ਨਾਲ ਵਜਾਇਆ ਅਵਤਾਰ ਸਿੰਘ ਨੇ ਤਬਲੇ ਤੇ ਸੰਗਤ ਕੀਤੀ ਤੇ ਸਰੋਤਿਆਂ ਤੋਂ ਬਾਰ ਬਾਰ ਦਾਦ ਪ੍ਰਾਪਤ ਕੀਤੀ।

ਸ: ਸੁਰਿੰਦਰ ਸਿੰਘ ਤੇਜ ਪਾਲ ਸਿੰਘ ਭਰਾਵਾਂ ਦੀ ਮਸ਼ਹੂਰ ਜੋੜੀ, ਸਿੰਘ ਬੰਧੂ ਨੇ ਰਾਗ ਕਲਾਵਤੀ ਗਾ ਕੇ ਸਮਾਂ ਬੰਨ ਦਿਤਾ। ਬੋਲਾਂ ਦੀ ਸਪਸ਼ਟਤਾ ਤੇ ਸੁਰਾਂ ਦੇ ਨਿਖਾਰ ਕੇ ਪੇਸ਼ ਕਰਨ ਦੇ ਨਾਲ ਹਿਰਦੇ ਵਿਚੋਂ ਆਵਾਜ਼ ਉਤਪੰਨ ਕਟਕੇ ਵਿਸਮਾਦੀ ਵਾਤਾਵਰਣ ਕਾਇਮ ਕਰ ਦਿਤਾ। ਮਨਮੋਹਣ ਸਿੰਘ ਤਬਲਾ ਅਤੇ ਓਮ ਪ੍ਰਕਾਸ਼ ਹਾਰਮੋਨੀਅਮ ਤੇ ਸਯੋਗਤਾ ਨਾਲ ਸਾਥ ਦਿਦੇ ਰਹੇ। ਫਿਰ ਰਾਗ ਅੜਾਣਾ ਵਿਚ

"ਤਾਨ ਕਪਤਾਨ, ਕਹਾਂ ਗਇਓ ਜਗ ਮੇਂ ਫਤਹਿ ਅਲੀ ਖਾਂ" ਅਪਣੀ ਮਸ਼ਹੂਰ ਬੰਦਸ਼ ਪੇਸ਼ ਕੀਤੀ। ਅੰਤ ਵਿਚ ਪ੍ਰਸਿਧ ਸਿਤਾਰੀਏ ਅਬਦੁਲ ਹਲੀਮ ਜਾਫਰ ਖਾਂ ਨੇ ਸਿਤਾਰ ਤੇ ਪਹਿਲਾਂ ਰਾਗ ਜੈ ਜੈ ਵੰਤੀ ਅਪਣੇ ਨਵੇਕਲੇ ਅੰਦਾਜ਼ ਵਿਚ ਪੇਸ਼ ਕੀਤਾ ਅਤੇ ਫੇਰ ਪਹਾੜੀ ਵਜਾਇਆ। ਜੈ ਜੈ ਵੰਤੀ ਬਹੁਤ ਸਫਲਤਾ ਨਾਲ ਪੇਸ਼ ਕੀਤਾ ਪਰ ਪਹਾੜੀ ਕੁਝ ਜ਼ਿਆਦਾ ਲੰਬਾ ਕਰ ਦਿਤਾ।




ਸ੍ਰੀ ਮਹਾਰਾਜ ਬੀਰ ਸਿੰਘ ਜੀ ਕੁਸ਼ਲ ਸੰਯੋਜਕ ਹੀ ਨਹੀਂ ਨਿਪੁਨ ਕਲਾਕਾਰ ਵੀ ਹਨ। ਪੰਜਾਬ ਦੀ ਪੁਰਾਤਨ ਧਰੁਪਦ ਗਾਇਣ ਸ਼ੈਲੀ ਅਤੇ ਪਖਾਵਜ ਦੀ ਵਾਦਨ ਸ਼ੈਲੀ ਨੂੰ ਅਪਣੇ ਸ਼ੁਧ ਰੂਪ ਵਿਚ ਸੰਭਾਲ ਕੇ ਰਖਿਆ ਹੈ। ਸ਼ਾਸਤਰੀ ਸੰਗੀਤ ਦੇ ਜਾਣਕਾਰ ਹਲਕਿਆਂ ਵਿਚ ਇਹਨਾਂ ਦੇ ਧਰੁਪਦ ਗਾਇਣ ਅਤੇ ਪਖਾਵਜ ਵਾਦਨ ਨੂੰ ਬਹੁਤ ਪਸੰਦ ਕੀਤਾ ਜਾਂਦਾ ਹੈ। ਉਪਰੋਕਤ ਤਸਵੀਰ ਵਿਚ ਮਹਾਰਾਜ ਜੀ ਦੇ ਨਾਲ ਭਾਈ ਨਿਹਾਲ ਸਿੰਘ ਤਬਲਾ ਵਜਾ ਰਹੇ ਹਣ ਤੇ ਹਰਭਜਨ ਸਿੰਘ ਹਾਰਮੋਨੀਅਮ।

10 ਅਪਰੈਲ ਸਵੇਰ ਦੀ ਸਭਾ ਸਤਿਪਾਲ ਸਿੰਘ ਵਲੋਂ ਬੰਸਰੀ ਤੇ ਪੂਰਬੀ ਧੁਣ ਵਜਾਉਣ ਨਾਲ ਆਰੰਭ ਹੋਈ। ਪ੍ਰਸਿਧ ਕਲਾਕਾਰ ਸ: ਮਹਿੰਦਰ ਸਿੰਘ ਨੇ ਦੇਸੀ ਟੋਡੀ ਦਾ ਗਾਇਣ ਕੀਤਾ ਅਤੇ ਫਿਰ ਠੁਮਰੀ ਭੈਰਵੀ ਗਾ ਕੇ ਆਪਣਾ ਸਫਲ ਪ੍ਰੋਗਰਾਮ ਖ਼ਤਮ ਕੀਤਾ। ਭਾਰਤ ਦੇ ਪ੍ਰਸਿਧ ਧੁਰਪਦੀਏ ਪਦਮ ਸ੍ਰੀ ਪੰਡਤ ਸੀਆ ਰਾਮ ਤਿਵਾੜੀ ਨੇ ਕੋਮਲ ਰੀਸ਼ਭ ਆਸਾਵਰੀ ਵਿਚ ਸੁਆਮੀ ਹਰੀਦਾਸ ਦੀ ਇਕ ਰਚਨਾ ਪੇਸ਼ ਕੀਤੀ। ਆਲਾਪ ਤੋਂ ਪਿਛੋਂ "ਬੜੇ ਬੜੇ ਨੈਣ" ਬੋਲਾਂ ਨਾਲ ਧਰੁਪਦ ਗਾਇਆ। ਉਸ ਪਿਛੋਂ ਧਮਾਰ ਵਿਚ 'ਜਸੋਦਾ ਤੁਮ ਕਾਹਨ ਕੋ ਸਮਝਾਵੋ' ਬੰਦਸ਼ ਗਾਈ ਅਤੇ ਅੰਤ ਵਿਚ ਬਰ੍ਹਮਾਨੰਦ ਜੀ ਦਾ ਇਕ ਭਜਨ ਗਾਇਆ। ਇਸ ਪਿਛੋਂ ਇਕ ਅਦਭੁਤ ਆਈਟਮ ਪੇਸ਼ ਹੋਈ। ਸ੍ਰੀ ਭੈਣੀ ਸਾਹਿਬ ਸੰਗੀਤ ਵਿਦਿਆਲਾ ਦੇ 11 ਸਾਲਾ ਵਿਦਿਆਰਥੀ ਸੁਖਵਿੰਦਰ ਸਿੰਘ ਨੇ ਪਖਾਵਜ ਤੇ ਸਾਢੇ ਸੋਲ੍ਹਾਂ ਮਾਤਰਾਂ ਦਾ ਤਾਲ ਵਜਾ ਕੇ ਵਡੇ ਵਡੇ ਸੰਗੀਤਾਚਾਰੀਆਂ ਨੂੰ ਹੈਰਾਨ ਕਰ ਦਿਤਾ। ਹਾਰਮੋਨੀਅਮ ਤੇ ਸੁਖਵਿੰਦਰ ਦਾ ਹੀ ਭਰਾ ਸੁਖਦੇਵ ਸਿੰਘ ਨਗਮਾ ਦੇ ਰਿਹਾ ਸੀ। ਸਾਢੇ 16 ਮਾਤਰਾਂ ਵਜਾਉਣੀਆਂ ਤਾਂ ਕਿਤੇ ਰਹੀਆਂ ਗਿਣਨੀਆਂ ਵੀ ਮੁਸ਼ਕਲ ਹੁੰਦੀਆਂ ਹਨ ਅਤੇ ਜਦੋਂ ਮੁਸ਼ਕਲ ਤਿਹਾਈਆਂ ਪਿਛੋਂ ਬਾਲ ਕਲਾਕਾਰ ਸੱਮ ਤੇ ਆਉਂਦਾ ਤਾਂ ਜਿਥੇ ਸਰੋਤੇ ਗੜਗਜਵੀਆਂ ਤਾਲੀਆਂ ਨਾਲ ਸੁਆਗਤ ਕਰਦੇ ਉਥੇ ਉਸਤਾਦ ਭਾਈ ਨਿਹਾਲ ਸਿੰਘ ਪਰਦੇ ਪਿਛੇ ਹੀ ਨਚਣ ਲਗ ਪੈਂਦਾ।

ਸਭਾ ਦਾ ਅੰਤ ਭਾਰਤ ਦੇ ਪ੍ਰਸਿੱਧ ਬੰਸਰੀ ਵਾਦਕ ਹਰੀ ਪ੍ਰਸਾਦਿ ਚੌਰਸੀਆ ਦੇ ਬੰਸਰੀ ਵਾਦਨ ਨਾਲ ਹੋਇਆ। ਚੌਰਸੀਆ ਸਾਹਿਬ ਦਾ ਬੰਸਰੀ ਵਾਦਨ ਵਿਚ ਅੱਜ ਸਾਰੀ ਦੁਨੀਆਂ ਵਿਚ ਕੋਈ ਜੋੜ ਨਹੀਂ—ਉਹਨਾਂ ਪਹਿਲਾਂ ਗੁਜਰੀ ਟੋਡੀ ਅਤੇ ਫਿਰ ਭੈਰਵੀ ਵਜਾ ਕੇ ਭਗਵਾਨ ਕ੍ਰਿਸ਼ਨ ਦੇ ਬੰਸਰੀ ਵਾਦਨ ਨੂੰ ਮੂਰਤੀਮਾਨ ਕਰ ਦਿਤਾ।

ਸ਼ਾਮ ਦੀ ਸਭਾ ਵਿਚ ਕੁਮਾਰ ਗੰਧਰਭ ਦੇ ਸਪੁਤਰ ਮੁਕਲ ਸ਼ਿਵ ਪੁਤਰਾ ਨੇ ਆਪਣੇ ਪਿਤਾ ਜੀ ਦੇ ਅੰਦਾਜ਼ ਵਿਚ ਹੀ ਪਹਿਲਾਂ ਰਾਗ ਸ੍ਰੀ 14 ਮਾਤਰਾ ਵਿਚ ਗਾਇਆ ਅਤੇ ਫਿਰ ਸ਼ਾਮ ਕਲਿਆਨ ਤਿੰਨ ਤਾਲ ਵਿਚ ਗਾਇਆ। ਉਸਤਾਦ ਅਮਜਦ ਅਲੀ ਦੇ ਸ਼ਾਗਿਰਦ ਗੁਰਦੇਵ ਸਿੰਘ ਨਾਮਧਾਰੀ ਨੇ ਰਾਗ ਦਰਬਾਰੀ, ਸਰੋਦ ਤੇ ਵਜਾਇਆ ਅਤੇ ਨਾਲ ਕਲਕੱਤੇ ਦੇ ਕੁਮਾਰ ਬੋਸ ਨੇ ਤਬਲੇ ਦੀ ਸੰਗਤ ਕਰ ਕੇ ਅਪਣੀ ਵਾਦਨ ਕਲਾ ਦੇ ਜੌਹਰ ਦਿਖਾਏ। ਗੁਰਦੇਵ ਸਿੰਘ ਦੇ ਸਰੋਦ ਵਾਦਨ ਵਿਚ ਅਗੇ ਨਾਲੋਂ ਸ਼ਪਸ਼ਟ ਫਰਕ ਦਿਸ ਰਿਹਾ ਸੀ ਅਤੇ ਜਿਸ

ਤਰਾਂ ਉਸਨੇ ਸੁਰ ਵਿਚ ਮੀਡਾਂ ਨਾਲ ਅਲਾਪ ਕੀਤਾ ਅਤੇ ਫਿਰ ਗਤਾਂ ਅਤੇ ਝਾਲੇ ਵਿਚ ਸਮਝਦਾਰੀ ਅਤੇ ਯੋਗਤਾ ਨਾਲ ਸਟਰੋਕਾਂ ਲਾਈਆ ਸਰੋਤਿਆਂ ਤੋਂ ਬਾਰ ਬਾਰ ਤਾੜੀਆਂ ਦੀ ਦਾਦ ਪ੍ਰਾਪਤ ਹੁੰਦੀ ਰਹੀ। ਤਬਲੇ ਵਾਲੇ ਕੁਮਾਰ ਬੋਸ ਦੀ ਤਿਆਰੀ ਦਾ ਵੀ ਕੋਈ ਜਵਾਬ ਨਹੀਂ ਸੀ।

ਸਿਖਰਾਂ ਛੁਹਾ ਦਿਤੀਆਂ। ਤਬਲਾ ਮਨਮੋਹਣ ਸਿੰਘ (ਦਿਲੀ ਰੇਡੀਓ) ਵਾਲੇ ਵਜਾ ਰਹੇ ਸਨ।

ਇਸ ਸਭਾ ਦਾ ਭੋਗ ਡਾ: ਮਲਿਕ ਅਰਜਨ ਮਨਸੂਰ ਦੇ ਗਾਇਨ ਨਾਲ ਪਿਆ। ਵਿਲੰਭਤ ਗੱਤ ਬਿਹਾਗੜਾ ਵਿਚ, ਦਰੁਤ, ਨੱਟ ਬਿਹਾਗ ਵਿਚ, ਫਿਰ ਬਿਹਾਰੀ ਅਤੇ ਕਾਫੀ



**ਨੌਜਵਾਨ ਨਾਮਧਾਰੀ ਕਲਾਕਾਰ :**—ਇਹਨਾਂ ਸੰਗੀਤ ਕਾਨਫਰੰਸਾਂ ਵਿਚ ਜਿੱਥੇ ਭਾਰਤ ਦੇ ਉਚਤਮ ਕਲਾਕਾਰਾਂ ਦੀ ਕਲਾ ਦਾ ਪ੍ਰਦਰਸ਼ਨ ਹੁੰਦਾ ਹੈ ਉਥੇ ਪੰਜਾਬ ਦੇ ਕਲਾਕਾਰਾਂ ਨੂੰ ਵੀ ਭਾਰਤ ਦੇ ਸੰਗੀਤ ਪਾਰਖੂਆਂ ਅਗੇ ਅਪਣੀ ਕਲਾ ਦੇ ਪ੍ਰਦਰਸ਼ਨ ਦਾ ਵਕਤ ਮਿਲਦਾ ਹੈ। ਬਾਲ ਅਤੇ ਨੌਜੁਆਨ ਨਾਮਧਾਰੀ ਕਲਾਕਾਰਾਂ ਨੂੰ ਜ਼ਬਰਦਸਤ ਪ੍ਰੋਤਸਾਹਨ ਮਿਲਿਆ ਹੈ ਅਤੇ ਓਹ ਯਕਦਮ ਕੁਲ ਭਾਰਤੀ ਮੰਚਾਂ ਤੇ ਪਹੁੰਚ ਗਏ ਹਨ। ਇਸ ਸਾਰੇ ਪ੍ਰੋਗਰਾਮ ਪਿਛੇ ਕੰਮ ਕਰ ਰਹੀ ਅਸੀਮ ਸ਼ਕਤੀ, ਸਤਿਗੁਰੂ ਜਗਜੀਤ ਸਿੰਘ ਜੀ, ਦੋ ਬਾਲ ਕਲਾਕਾਰਾਂ (ਅਮਰਜੀਤ ਸਿੰਘ (ਵਾਇਲਿਨ) ਤੇ ਬਲਬੀਰ (ਤਬਲਾ) ਨੂੰ ਭਾਰਤ ਦੇ ਭੂਤ ਪੂਰਵ ਰਾਸ਼ਟਰਪਤੀ ਸ੍ਰੀ ਅਹਿਮਦ ਨਾਲ ਪ੍ਰੀਚਤ ਕਰਵਾ ਰਹੇ ਹਨ।

ਮਹਾਰਾਜ ਬੀਰ ਸਿੰਘ, ਹਰਭਜਨ ਸਿੰਘ ਅਤੇ ਸਾਥੀਆਂ ਦੇ ਧਰੁਪਦ ਗਾਇਣ ਪਿਛੋਂ ਹਿੰਦੁਸਤਾਨ ਦੇ ਨਾਮੀ ਸੰਤੂਰ ਵਾਦਕ ਪੰਡਤ ਸ਼ਿਵ ਕੁਮਾਰ ਸ਼ਰਮਾ ਆਪਣੀਆਂ ਮੁਸਕਾਨਾਂ ਬਖੇਰਦੇ ਆਏ। ਸੰਤੂਰ ਸਾਜ਼ ਨੂੰ ਵਜਾਉਣ ਵਿਚ ਸ਼ਰਮਾ ਜੀ ਦਾ ਅਜੇ ਕੋਈ ਸਾਨੀ ਨਹੀਂ ਹੈ। ਰਾਗ ਝੰਝੋਟੀ ਨੂੰ ਜਿਸ ਅੰਦਾਜ਼ ਨਾਲ ਵਜਾਇਆ, ਸਰੋਤਿਆਂ ਨੂੰ ਅਨੰਤ ਅਨੰਦ ਦੀਆਂ

ਕਾਨੜਾ ਵਿਚ ਚੀਜ਼ਾਂ ਪੇਸ਼ ਕਰਕੇ ਆਪਣਾ ਪਰੋਗਰਾਮ ਸਮਾਪਤ ਕੀਤਾ। ਸਾਰੰਗੀ ਵਾਦਕ ਬਹੁਤ ਹੀ ਯੋਗਤਾ ਨਾਲ ਸੰਗਤ ਕਰ ਰਿਹਾ ਸੀ ਅਤੇ ਤਬਲੇ ਤੇ ਉਸਤਾਦ ਫਿਆਜ਼ ਖਾਂ।

**11 ਅਪਰੈਲ ਸ਼ਾਮ : ਸੰਮੇਲਨ ਦੀ ਅੰਤਮ ਸਭਾ**

ਪਦਮ ਸਿਰੀ ਗੋਪਾਲ ਕ੍ਰਿਸ਼ਨ ਜੀ ਦਾ ਵਚਿਤਰ ਵੀਨਾ

ਵਾਦਨ: ਰਾਗ ਸ੍ਰੀ। ਤਬਲੇ ਤੇ ਪੰਡਤ ਪ੍ਰੇਮ ਵਲਭ। ਸ੍ਰੀ ਬਾਅਦ ਰਾਗ ਖਮਾਜ : ਏਡੇ ਮੁਸ਼ਕਲ ਸਾਜ਼ ਤੇ ਆਲਾਪ ਜੋੜ ਝਾਲਾ ਤੇ ਗਤਾਂ ਪੇਸ਼ ਕਰਨਗੀਆਂ ਪੰ: ਗੋਪਾਲ ਕ੍ਰਿਸ਼ਨ ਦਾ ਹੀ ਕਮਾਲ ਹੈ।

ਉਪਰੰਤ ਆਏ ਸੰਸਾਰ ਪ੍ਰਸਿਧ ਤਬਲਾ ਵਾਦਕ ਪੰਡਤ ਸਾਮਤਾ ਪ੍ਰਸਾਦ। ਪ੍ਰੋਗਰਾਮ ਤੋਂ ਪਹਿਲਾਂ 1953 ਵਿਚ ਸ੍ਰੀ ਭੈਣੀ ਸਾਹਿਬ ਯਾਤਰਾ ਦਾ ਵਰਨਣ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸ਼ਰਧਾਂਜਲੀ ਅਤੇ ਫਿਰ ਤਬਲੇ ਤੇ ਉਂਗਲੀਆਂ ਮਸ਼ੀਨੀ ਗਤੀ ਨਾਲ ਥਿਰਕਣ ਲਗੀਆਂ। ਕਦੀ ਥਾਪਾਂ ਕਦੀ ਰੇਲਾ ਕਦੀ ਬੋਲਾਂ ਨਾਲ ਸਮਾਂ ਖਲਿਆਰ ਦਿਤਾ।

ਫੇਰ ਆਏ ਉਸਤਾਦ ਇਮਰਤ ਖਾਂ ਦੇ ਸਪੁਤਰ ਅਤੇ ਉ: ਵਲਾਇਤ ਖਾਂ ਸਾਹਿਬ ਦੇ ਭਤੀਜੇ ਨਿਸ਼ਾਤ ਖਾਂ। ਤਬਲੇ ਤੇ ਸੰਗਤ ਸ: ਅਵਤਾਰ ਸਿੰਘ। ਰਾਗ ਪੂਰੀਆ। ਹਾਲ ਖੱਚਾ ਖਚ ਭਰ ਗਿਆ। ਸਰੋਤੇ ਸਟੇਜ ਅਤੇ ਜ਼ਮੀਨ ਤੇ ਵੀ ਬੈਠ ਗਏ। ਨੌਜਵਾਨ ਕਲਾਕਾਰ ਦਾ ਜਮ ਕੇ ਪਰੋਗਰਾਮ ਹੋਇਆ ਅਤੇ ਇਸ ਪਿਛੋਂ ਆਈ ਰਾਜਨ ਤੇ ਸਾਜਨ ਮਿਸ਼ਰਾ ਭਰਾਵਾਂ ਦੀ ਜੋੜੀ। ਸੰਗਤ ਵਿਚ ਤਿੰਨ ਤਾਨਪੂਰੇ। ਇਹਨਾਂ ਨੇ 'ਜਿਨਕੇ ਮੁਖ ਰਾਮ ਬਿਰਾਜੇ ਸਫਲ ਹੋਤ ਸਭ ਕਾਮ' ਰਾਗ ਮਾਲਕੌਂਸ ਵਿਚ ਮੁੰਦ ਮੁੰਦ ਕੇ ਗਾਇਆ। ਸ਼ੁਰੂ ਕਰਦਿਆਂ ਹੀ ਵਾਹ ਵਾਹ ਹੋਣ ਲਗ ਪਈ। ਸੁਰੀਲੇ ਗਲੇ, ਸੋਹਣੀ ਅਦਾਇਗੀ, ਅਨਕੂਲ ਸਮਾਂ ਆਹਾ, ਵਾਹਵਾ ਕਿਆ ਬਾਤ ਨਾਲ ਭਰਪੂਰ ਦਾਦ ਆਉਣੀ ਸ਼ੁਰੂ ਹੋ ਗਈ। ਧੁਰ ਹਿਰਦੇ ਤੱਕ ਸੁਰ ਪਰਵੇਸ਼ ਕਰਾਉਂਦੇ।

ਦਰੁਤ ਲੈਅ ਦੀ ਬੰਦਸ਼ 'ਆਏ ਪੀ ਮੋਰ ਮੰਦਰਵਾ' ਭਾਵੇਂ ਬਹੁਤ ਮੁਸ਼ਕਲ ਸੀ ਪਰ ਬਹੁਤ ਵਧੀਆ ਨਿਭਾਈ ਫਿਰ ਇਕ ਤਾਲ ਵਿਚ ਤਰਾਨਾ ਅਤੇ ਫਿਰ "ਟੱਪਾ ਪਿਆਰੇ ਦਾ ਮਿਲਨ ਹਾ ਵੇ" ਰਾਗ ਕਾਫੀ ਵਿਚ ਬਹੁਤ ਹੀ ਦੁਰਲਭ ਚੀਜ਼ ਸੀ ਅਤੇ ਅੰਤ ਇਕ ਭਜਨ ਗਾ ਕੇ ਇਹਨਾ ਆਪਣਾ ਪਰੋਗਰਾਮ ਖਤਮ ਕੀਤਾ।

ਇਸ ਵਕਤ ਤਕ ਹਾਲ ਵਿਚ ਤਿਲ ਧਰਨ ਨੂੰ ਥਾਂ ਨਹੀਂ ਸੀ ਅਤੇ ਅਗੋਂ ਉਸਤਾਦ ਅਮਜਦ ਅਲੀ ਦਾ ਪਰੋਗਰਾਮ ਸੀ। ਸਟੇਜ ਵਲੋਂ ਨਾਮਧਾਰੀਆਂ ਨੂੰ ਆਏ ਸਰੋਤਿਆਂ ਵਾਸਤੇ ਸੀਟਾਂ ਛਡਣ ਦੀਆਂ ਅਪੀਲਾਂ ਹੋ ਰਹੀਆਂ ਸਨ।

ਉਸਤਾਦ ਅਮਜਦ ਅਲੀ ਇਸ ਵੇਲੇ ਸਰੋਦ ਦੇ ਬਾਦਸ਼ਾਹ ਹਨ। ਬੜੀ ਸ਼ਾਨ ਨਾਲ ਸਟੇਜ ਤੇ ਫੁਲਾਂ ਦੀ ਮਾਲਾ ਲੈ ਕੇ ਹਾਜ਼ਰ ਹੋਏ। ਸਤਿਗੁਰੂ ਪ੍ਰਤਾਪ ਸਿੰਘ ਦੀ ਤਸਵੀਰ ਤੇ ਫੁਲ ਮਾਲਾ ਭੇਂਟ ਕੀਤੀ—

ਪਰੋਗਰਾਮ ਦਾ ਆਰੰਭ ਰਾਗ ਬਿਹਾਗ ਦੁਆਰਾ ਹੋਇਆ ਤਬਲੇ ਤੇ ਪੰਡਤ ਸਾਮਤਾ ਪ੍ਰਸਾਦਿ। ਬਿਹਾਗ ਪਿਛੋਂ ਆਭੋਗੀ (ਝਪ ਤਾਲ ਵਿਚ) ਫੇਰ ਸ਼ਾਹਾਨਾ (ਤਿੰਨ ਤਾਲ) ਪੀਲੂ, ਭਟਿਆਲੀ ਰਾਗਾਂ ਦੀ ਝੜੀ ਲਾ ਦਿਤੀ। ਨਾ ਸਰੋਤੇ ਹਟਣ ਦੇਣ ਨਾ ਕਲਾਕਾਰ ਹਟਣ – ਇਸ ਤਰ੍ਹਾਂ ਅੰਤ ਦੀ ਸਭਾ ਖਾਂ ਸਾਹਿਬ ਨੇ ਆਪਣੇ ਸਰੋਦ ਵਾਦਨ ਦੁਆਰਾ ਯਾਦਗਰੀ ਬਣਾ ਦਿਤੀ ਅਤੇ ਜਦੋਂ ਪ੍ਰੋਗਰਾਮ ਦਾ ਅੰਤ ਹੋਇਆ ਤਾਂ ਲੰਮੇ ਸਮੇਂ ਤਕ ਹਾਲ ਤਾਲੀਆਂ ਨਾਲ ਗੂੰਜਦਾ ਰਿਹਾ।

ਇਸ ਸਮੇਲਨ ਦੇ ਸਫਲਤਾ ਪੂਰਵਕ ਅੰਤ ਤੇ ਉਸਤਾਦ ਅਮਜਦ ਅਲੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਕੀਤਾ ਅਤੇ ਕਿਹਾ ਕਿ ਹਿੰਦੁਸਤਾਨ ਦੇ ਕਲਾਕਾਰਾਂ ਲਈ ਵਡੇ ਭਾਗਾਂ ਦੀ ਗੱਲ ਹੈ ਜੋ ਸਤਿਗੁਰੂ ਜੀ ਹਰ ਸਾਲ ਇਸ ਕਾਨਫਰੰਸ ਦਾ ਆਯੋਜਨ ਕਰਨ ਤੋਂ ਇਲਾਵਾ ਕਲਾਕਾਰਾਂ ਨੂੰ ਬਹੁਤ ਸਰਪ੍ਰਸਤੀ ਬਖਸ਼ਦੇ ਹਨ। ਮੇਰੀ ਦਿਲੀ ਖਾਹਸ਼ ਹੈ ਕਿ ਇਹ ਸਿਲਸਿਲਾ ਜਾਰੀ ਰਹੇ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਆਸ਼ੀਰਵਾਦ ਵਿਚ ਕਿਹਾ ਕਿ 'ਖਾਨ ਸਾਹਿਬ ਅਮਜਦ ਅਲੀ ਨੇ ਜੋ ਮੇਰੇ ਵਾਸਤੇ ਕਿਹਾ ਹੈ ਮੈਂ ਕਾਮਨਾ ਕਰਦਾ ਹਾਂ ਕਦੀ ਐਸਾ ਹੋ ਜਾਵੇ ਤੇ ਮੈਂ ਸੰਗੀਤ ਦੀ ਸੇਵਾ ਕਰ ਸਕਾਂ...ਇਸ ਕਾਨਫਰੰਸ ਵਿਚ ਉਸਤਾਦ ਵਲਾਇਤ ਖਾਂ ਬਦੇਸ਼ ਵਿਚ ਹੋਣ ਕਰਕੇ ਨਹੀਂ ਆ ਸਕੇ ਪਰ ਉਸਤਾਦ ਅਮਜਦ ਅਲੀ ਦੇ ਸਰੋਦ ਵਾਦਨ ਨਾਲ ਇਸ ਕਾਨਫਰੰਸ ਦਾ ਪ੍ਰੋਗਰਾਮ ਸਿਖਰ ਤੇ ਪਹੁਚਿਆ ਹੈ। ਕੇਵਲ ਸਰੋਦ ਦੀ ਹੀ ਗੱਲ ਨਹੀਂ ਸਾਰੇ ਦਾ ਸਾਰਾ ਸੰਗੀਤ ਪਰੋਗਰਾਮ ਇਹਨਾਂ ਤੇ ਨਿਰਭਰ ਹੈ। ਉਮਰ ਵਿਚ ਛੋਟੇ ਪਰ ਗੁਣਾਂ ਵਿਚ ਵੱਡੇ ਹਨ। ਸੰਮੇਲਨ ਪਿਛਲੇ ਕਈ ਮਹੀਨੇ ਲੇਟ ਹੋ ਜਾਣ ਕਰਕੇ ਖਿਮਾ ਚਾਹੁੰਦੇ ਹਾਂ। ਅਗਲਾ ਸੰਮੇਲਨ 1978 ਵਿਚ ਬੰਬਈ ਵਿਚ ਹੋਵੇਗਾ—ਅਤੇ ਦਿਲੀ ਵਾਸਤੇ ਵੀ ਕੁਝ ਸੋਚਿਆ ਜਾਵੇਗਾ। ਪਰੋਗਰਾਮ ਸਮਾਪਤ ਹੋ ਚੁਕਾ ਸੀ ਪਰ ਸਰੋਤੇ ਸੀਟਾਂ ਛਡਣ ਲਈ ਤਿਆਰ ਨਹੀਂ ਸਨ ਆਖਰ ਹੌਲੀ ਹੌਲੀ ਮਨਣਾ ਹੀ ਪਿਆ ਕਿ ਹੁਣ ਜਾਣਾ ਹੀ ਪੈਣਾ ਹੈ।

ਇਸ ਕਾਨਫਰੰਸ ਵਿਚੋਂ ਇਕ ਗੱਲ ਨਿਖਰ ਕੇ ਸਾਹਮਣੇ ਆ ਗਈ ਕਿ ਨਾਮਧਾਰੀ ਨੌਜੁਆਨ ਕਲਾਕਾਰ ਸੰਗੀਤ ਦੀਆਂ ਵਡੀਆਂ ਕਾਨਫਰੰਸਾਂ ਦੇ ਕਦ ਕਾਠ ਦੇ ਹੋ ਗਏ ਹਨ। ਗੁਰਦੇਵ ਸਿੰਘ ਦੀ ਸਰੋਦ, ਧਰਮਵੀਰ ਦੀ ਸਿਤਾਰ ਅਤੇ ਅਵਤਾਰ ਸਿੰਘ ਦੇ ਤਬਲੇ ਨੇ ਸਭ ਨੂੰ ਮੋਹਿਤ ਕੀਤਾ। ਅਵਤਾਰ ਸਿੰਘ ਤਾਂ ਸਥਾਪਤ ਕਲਾਕਾਰ ਸਿਧ ਹੋਇਆ ਜਿਸ ਤਰ੍ਹਾਂ ਉਸ ਨੇ ਵੱਖ ਵੱਖ ਉਚ ਕੋਟੀ ਦੇ ਕਲਾਕਾਰਾਂ ਨਾਲ ਤਬਲਾ ਵਜਾਇਆ ਹੈ ਅਤੇ ਇਸ ਕਾਨਫਰੰਸ ਤੋਂ ਇਲਾਵਾ ਬੰਬਈ, ਕਲਕਤਾ, ਜਮੂ, ਅੰਮ੍ਰਿਤਸਰ, ਚੰਡੀਗੜ੍ਹ, ਜਲੰਧਰ ਲੁਧਿਆਣਾ ਸੰਗੀਤ ਸੰਮੇਲਨਾਂ ਤੇ ਉਸਦੇ ਤਬਲਾ ਵਾਦਨ ਦੀ ਦਾਦ ਮਿਲੀ ਹੈ ਉਹ ਸਿਧ ਕਰਦਾ ਹੈ ਕਿ ਅਵਤਾਰ ਸਿੰਘ ਭਾਰਤ ਦੇ ਉਪਰਲੇ ਦਰਜੇ ਦੇ ਤਬਲਾ ਵਾਦਕਾਂ ਦੀ ਕਤਾਰ ਵਿਚ ਖੜਾ ਹੈ। ਭੈਣੀ ਸਾਹਿਬ ਵਿਦਿਆਲੇ ਦੇ ਬੱਚੇ ਵੀ ਯੋਗ ਤਰੱਕੀ ਕਰ ਰਹੇ ਹਨ। ਕਾਨਫਰੰਸ ਦੇ ਪ੍ਰਬੰਧਕ ਜੋ ਮਹਾਰਾਜ ਬੀਰ ਸਿੰਘ ਜੀ ਦੀ ਅਗਵਾਈ ਵਿਚ ਰਾਤ ਦਿਨ ਸਫਲਤਾ ਲਈ ਮੇਹਨਤ ਕਰਦੇ ਰਹੇ ਵਧਾਈ ਦੇ ਪਾਤਰ ਹਨ।

— ਜਗਦੀਸ਼ ਸਿੰਘ

## ਗੰਠੀਆਂ (ਜੋੜ੍ਹਾਂ ਦਾ ਰੋਗ (Gout.)

ਜੋੜ੍ਹਾਂ ਦੇ ਕਈ ਤਰ੍ਹਾਂ ਦੇ ਰੋਗ ਹੁੰਦੇ ਹਨ। ਜਿਨ੍ਹਾਂ ਵਿਚੋਂ ਇਕ ਪ੍ਰਮੁਖ ਤੌਰ ਤੇ ਗੰਠੀਆ ਰੋਗ ਹੈ। ਜਿਵੇਂ ਕਿ ਨਾਮ ਤੋਂ ਸਪਸ਼ਟ ਹੈ ਕਿ ਇਹ ਜੋੜ੍ਹਾਂ ਦਾ ਰੋਗ ਹੈ। ਇਸ ਨੂੰ ਅੰਗਰੇਜ਼ੀ ਵਿਚ (gout) ਆਖਦੇ ਹਨ। ਅਤੇ ਇਹ ਇਕ ਭਿਆਨਕ ਰੋਗ ਹੈ। ਅਤੇ ਇਹ ਵੀ ਦੋ ਤਰ੍ਹਾਂ ਦਾ ਹੁੰਦਾ ਹੈ। ਇਕ acute gout ਅਤੇ ਇਕ Chronic gout ਹੁੰਦਾ ਹੈ।

ਗੰਠੀਆ ਰੋਗ ਆਮ ਤੌਰ ਤੇ ਖੂਨ ਵਿਚ ਯੂਰੀਕ ਏਸਿਡ (Uric acid) ਵਧਣ ਕਰਕੇ ਹੁੰਦਾ ਹੈ। ਅਜੇ ਤਕ ਇਹ ਪਤਾ ਨਹੀਂ ਲਗ ਸਕਿਆ ਕਿ Uric acid ਕਿਉਂ ਵਧ ਜਾਂਦਾ ਹੈ। ਪਰੰਤੂ ਹੁਣ ਕੁਝ ਕੇਸਾਂ ਵਿਚ ਪਤਾ ਲਗਿਆਂ ਹੈ। ਧਰ ਕਿਸੇ ਕਿਸੇ ਕੇਸ ਵਿਚ Uric acid ਦੇ ਵਧਨ ਤੋਂ ਬਗ਼ੈਰ ਵੀ ਗੰਠੀਆ ਰੋਗ ਹੋ ਜਾਂਦਾ ਹੈ। ਇਸ ਦੇ ਹੋਣ ਦਾ ਇਕ ਹੋਰ ਕਾਰਨ ਵੀ ਹੈ। ਇਹ ਖਾਣ, ਪੀਣ ਨਾਲ ਸਬੰਧਤ ਖਰਾਬੀਆ ਨਾਲ ਵੀ ਹੁੰਦਾ ਹੈ। ਜਿਨ੍ਹਾਂ ਦੇਸ਼ਾਂ ਵਿਚ ਮਾਸ, ਸ਼ਰਾਬ ਦਾ ਜ਼ਿਆਦਾ ਪ੍ਰਯੋਗ ਕੀਤਾ ਜਾਂਦਾ ਹੈ। ਉਹਨਾਂ ਦੇਸ਼ਾਂ ਵਿਚ ਗੰਠੀਆ ਰੋਗ ਜ਼ਿਆਦਾ ਹੁੰਦਾ ਹੈ। ਇਹ ਰੋਗ ਜਨਾਨੀਆਂ ਨਾਲੋਂ ਆਦਮੀਆਂ ਵਿਚ ਜ਼ਿਆਦਾ ਹੁੰਦਾ ਹੈ। ਅਤੇ ਕਈ ਵਾਰ ਇਕ ਵਾਰੀ ਘਰ ਵਿਚ ਆਉਣ ਨਾਲ ਪੀੜ੍ਹੀ ਦਰ ਪੀੜ੍ਹੀ ਵੀ ਚਲਦਾ ਰਹਿੰਦਾ ਹੈ। ਇਸ ਰੋਗ ਦਾ ਖਿਆਲ ਰਖਣਾ ਚਾਹੀਦਾ ਹੈ।

ਲਛਣ :—ਜਿਵੇਂ ਕਿ ਉਪਰ ਦਸਿਆ ਗਿਆ ਹੈ ਕਿ ਇਹ ਦੋ ਤਰ੍ਹਾਂ ਦਾ ਹੁੰਦਾ ਹੈ।

ਤੀਬਰ ਗੰਠੀਆ (acute gout) ਅਤੇ ਦੂਸਰਾ ਚਿਰਕਾਰੀ ਗੰਠੀਆ। (Chronic gout)

ਤੀਬਰ ਗੰਠੀਆ (acute gout) ਆਮ ਤੌਰ ਤੇ ਅਧੇੜ ਉਮਰ ਵਿਚ ਹੁੰਦਾ ਹੈ ਤੇ ਜਿਨ੍ਹਾਂ ਲੋਕਾਂ ਵਿਚ ਆਮ ਤੌਰ ਤੇ ਹੁੰਦਾ ਹੈ। ਉਹਨਾਂ ਵਿਚ ਬਦਹਜ਼ਮੀ ਦੀ ਸ਼ਿਕਾਇਤ ਆਮ ਹੀ ਰਹਿੰਦੀ ਹੈ। ਕਬਜ਼ ਵੀ ਰਹਿੰਦੀ ਹੈ। ਅਤੇ ਜੋੜਾਂ ਵਿਚ ਦਰਦ ਰਹਿੰਦੀ ਹੈ। ਅਤੇ ਸੁਭਾ ਚਿੜਚਿੜਾ ਜਿਹਾ ਰਹਿਦਾ ਹੈ।

ਆਮ ਤੌਰ ਤੇ ਮਰੀਜ਼ ਰਾਤ ਨੂੰ ਠੀਕ ਠਾਕ ਸੌਂਦਾ ਹੈ। ਅਤੇ ਅਧੀ ਕੁ ਰਾਤ ਵੇਲੇ ਦਰਦ ਨਾਲ ਮਰੀਜ਼ ਨੂੰ ਜਾਗ ਆ ਜਾਂਦੀ ਹੈ। ਅਤੇ ਉਹ ਜਦੋਂ ਜਾਗਦਾ ਹੈ ਤੇ ਦੇਖਦਾ ਹੈ ਜਿਸ ਜੋੜ ਵਿਚ ਦਰਦ ਹੋ ਰਹੀ ਹੈ ਉਥੇ ਹੁਣ ਸੋਜ਼ ਆ ਗਈ ਹੈ। ਅਤੇ ਲਾਲੀ ਵੀ ਆ ਜਾਂਦੀ ਹੈ। ਅਤੇ ਕਈ ਵਾਰੀ ਜੋੜ ਲਾਲ ਰੰਗ ਦਾ ਹੋ ਜਾਂਦਾ ਹੈ। ਅਤੇ ਜੋੜ ਤੇ ਹਥ ਲਗਾਉਣ ਤੇ ਗਰਮੀ ਮਹਿਸੂਸ ਹੁੰਦੀ ਹੈ। ਅਤੇ ਕਈ ਵਾਰੀ ਇਸ ਸਮੇਂ ਬੁਖਾਰ ਵੀ ਹੋ ਜਾਂਦਾ ਹੈ। ਅਤੇ ਜੋ ਕਿ $100^{\circ F}$—$102^{\circ F}$ ਹੋ ਜਾਂਦਾ ਹੈ। ਅਤੇ ਇਹ ਦਰਦ ਆਮ ਤੌਰ ਤੇ ਰਾਤ ਨੂੰ ਹੁੰਦੀ ਹੈ। ਅਤੇ ਥੋੜੀ ਦੇਰ ਬਾਦ ਦਰਦ ਦਾ ਦੌਰਾ ਖਤਮ ਹੋ ਜਾਂਦਾ ਹੈ। ਅਤੇ ਫਿਰ ਦਰਦ ਘਟ ਜਾਂਦੀ ਹੈ ਅਤੇ ਸੋਜ਼ ਵੀ ਘਟ ਜਾਂਦੀ ਹੈ। ਇਹ ਹਥ, ਪੈਰ, ਉਂਗਲੀ ਕੂਹਨੀ ਆਦਿ ਦੇ ਜੋੜ੍ਹਾਂ ਵਿਚ ਆਮ ਹੁੰਦਾ ਹੈ।

Chronic gout (ਚਿਰਕਾਰੀ ਗੰਠੀਆ) ਇਸ ਵਿਚ ਦਰਦ ਘਟ ਹੁੰਦੀ ਹੈ ਅਤੇ ਇਹ ਦੌਰਾ ਕਈ ਹਫਤੇ ਚਲਦਾ ਰਹਿੰਦਾ ਹੈ। ਅਤੇ ਇਸ ਨਾਲ ਸਿਹਤ ਤੇ ਵੀ ਅਸਰ ਪੈਂਦਾ ਹੈ।

ਅਤੇ ਇਸ ਵਿਚ ਪੇਸ਼ਾਬ ਵੀ ਕਈ ਵਾਰੀ ਬੜਾ ਲਾਲ ਰੰਗ ਦਾ ਆਉਂਦਾ ਹੈ। ਇਹ ਜ਼ਿਆਦਾ ਤਰ leraturate ਦੇ ਜਮਾਂ ਹੋਣ ਨਾਲ ਆਉਂਦੇ ਹਨ।

ਇਸਦੇ ਇਲਾਜ ਬਾਰੇ ਇਹ ਗਲ ਹੈ। ਕਿ ਇਹਨਾਂ ਰੋਗੀਆਂ ਨੂੰ ਅਗਰ ਉਹ ਸ਼ਰਾਬ, ਮਾਸ ਦਾ ਜ਼ਿਆਦਾ ਪ੍ਰਯੋਗ ਕਰਦੇ ਹੋਣ ਤਾਂ ਘਟ ਜਾਂ ਬੰਦ ਕਰ ਦੇਣਾ ਚਾਹੀਦਾ ਹੈ। ਹਾਜ਼ਮਾ ਠੀਕ ਰਖਨਾ ਚਾਹੀਦਾ ਹੈ। ਫ਼ਲ ਅਤੇ ਹਰੀਆਂ ਸਬਜ਼ੀਆਂ ਦਾ ਜ਼ਿਆਦਾ ਪ੍ਰਯੋਗ ਕਰਨਾ ਚਾਹੀਦਾ ਹੈ। ਕਬਜ਼ ਦਾ ਖਾਸ ਖਿਆਲ ਰਖਣਾ ਚਾਹੀਦਾ ਹੈ। ਅਤੇ ਕਬਜ਼ ਨਹੀਂ ਰਹਿਣ ਦੇਣੀ ਚਾਹੀਦੀ। ਅਤੇ ਰੋਟੀ ਹਲਕੀ ਅਤੇ ਜਲਦੀ ਹਜ਼ਮ ਹੋਣ ਵਾਲੀ ਖਾਣੀ ਚਾਹੀਦੀ ਹੈ। ਤਿਖੀਆਂ ਚੀਜ਼ਾਂ ਦਾ ਪ੍ਰਹੇਜ਼ ਕਰਨਾ ਚਾਹੀਦਾ ਹੈ।

ਅਤੇ ਜ਼ਿਆਦਾ ਤਕਲੀਫ ਮਹਸੂਸ ਕਰਨ ਤੇ ਡਾਕਟਰ ਨੂੰ ਦਿਖਾਉਣਾ ਚਾਹੀਦਾ ਹੈ। ਤਾਂ ਕਿ ਬੀਮਾਰੀ ਦਾ Diagnose ਕਰਕੇ ਇਲਾਜ ਕੀਤਾ ਜਾਏ। ਅਤੇ ਇਸ ਬੀਮਾਰੀ ਤੋਂ ਛੁਟਕਾਰਾ ਪਾਇਆ ਜਾ ਸਕੇ। ●

## ਪੁਸਤਕ ਰਿਵਿਊ :

ਪੁਸਤਕ : ਨਵਾਂ ਸਵੇਰਾ (ਕਾਵਿ-ਸੰਗ੍ਰਹਿ)

ਲੇਖਕ : ਉਜਾਗਰ ਸਿੰਘ ਮਹਿਕ

'ਨਵਾਂ ਸਵੇਰਾ' ਲੇਖਕ ਦਾ ਤੀਸਰਾ ਕਾਵਿ-ਸੰਗ੍ਰਹਿ ਹੈ। ਟਾਈਟਲ ਕਵਰ ਤੋਂ ਹੀ ਪੁਸਤਕ ਦਾ ਕੇਂਦਰੀ ਭਾਵ ਪ੍ਰਤੱਖ ਹੋ ਜਾਂਦਾ ਹੈ। ਪੁਸਤਕ ਦੇ ਨਾਮ ਵਾਂਗ ਟਾਈਟਲ ਕਵਰ ਸੁੰਦਰ ਅਤੇ ਕਲਾਮਈ ਹੈ। ਪੁਸਤਕ ਦਾ ਨਾਮ ਅਤੇ ਲੇਖਕ ਦੇ ਨਾਮ ਵਿਚ ਬੜਾ ਢੁਕਵਾਂ ਸੁਮੇਲ ਹੈ ਅਤੇ ਲੇਖਕ ਆਪਣੇ ਨਾਮ ਦੀ ਸਹੀ ਨੁਮਾਇੰਦਗੀ ਕਰਦਾ ਹੈ। ਜੋ ਤੱਥ ਅਤੇ ਮਨੋ-ਭਾਵ, ਉਜਾਗਰ ਸਿੰਘ ਮਹਿਕ ਨੇ ਉਜਾਗਰ ਕੀਤੇ ਹਨ ਉਹਨਾ ਵਿਚ ਸੁਹਪਣ ਹੈ। ਜਿਥੇ ਜਿਥੇ ਉਹ ਲੋਕ ਪੱਖੀ ਦ੍ਰਿਸ਼ਟੀਕੋਣ ਅਪਨਾਉਂਦਾ ਹੈ ਓਥੇ ਓਥੇ ਉਹ ਕਲਾ ਦਾ ਕਮਾਲ ਦੱਸਦਾ ਹੈ।

"ਮੈਨੂੰ ਖੁਸ਼ੀ ਹੈ ਕਿ ਉਜਾਗਰ ਸਿੰਘ ਮਹਿਕ ਨਿਰੰਤਰ ਲਿਖਦਾ ਆ ਰਿਹਾ ਹੈ ਅਤੇ ਉਸਦੀ ਲੇਖਣੀ ਦੀ ਨੁਹਾਰ ਹਰ ਅਗਲੇ ਪੜਾਅ ਉਤੇ ਕਿਸੇ ਦਿਲ ਮੋਂਹਦੇ ਨਿਖਾਰ ਦੀ ਲਖਾਇਕ ਹੁੰਦੀ ਹੈ।' ਇਹ ਵਿਚਾਰ ਗਿਆਨੀ ਜ਼ੀਟ ਜੀ ਨੇ ਮਹਿਕ ਜੀ ਦੀ ਲੇਖਣੀ ਬਾਰੇ ਦਿਤੇ ਹਨ।

ਪੁਸਤਕ ਦਾ ਕੇਂਦਰੀ ਤੇ ਸ਼੍ਰੋਮਣੀ ਭਾਵ ਮਹਿਕ ਜੀ ਦੀ ਹੇਠਾਂ ਲਿਖੀ ਟੂਕ ਦਰਸਾਉਂਦੀ ਹੈ —

"ਬੇਬਸੀਆਂ ਦੇ ਕਿੱਸੇ ਸੱਜਣਾ,
ਰਹਿਣੇ ਨੀ ਦਿਨ ਚਾਰ।"

ਕਵੀ ਨੇ ਕਈ ਵਿਸ਼ਿਆਂ ਤੇ ਹੱਥ ਅਜ਼ਮਾਈ ਕੀਤੀ ਹੈ। ਕੁਦਰਤੀ ਨਜ਼ਾਰਿਆਂ ਦਾ ਖੂਬਸੂਰਤ ਵਰਨਣ ਕੀਤਾ ਹੈ। ਖੇਤਾਂ ਦੀ ਹਰਿਆਲੀ ਦੇ ਗੀਤ ਗਾਏ ਹਨ। ਲੋਕਾਂ ਉਤੇ ਭੁੱਖਾਂ ਤੇ ਦੁੱਖਾਂ ਦੇ ਛੱਗੇ ਗ੍ਰਹਿਣ ਨੂੰ ਨਿਖਾਰਿਆ ਹੈ।

ਕਵਿਤਾ "ਟਟਿਹਣਾ" ਵਿਚ ਕਵੀ ਲੋਕਾਂ ਦਾ ਪਥ ਪ੍ਰਦਰਸ਼ਕ ਹੋ ਕੇ ਦੱਬੀ ਹੋਈ ਮਨੁੱਖਤਾ ਨੂੰ ਰਾਹ ਦਿਖਾਉਂਦਾ ਹੈ। ਕਵਿਤਾ "ਨਵਾਂ-ਸਵੇਰਾ" ਵਿਚ ਹਿੰਮਤਾਂ ਦਾ ਗੀਤ ਤੋਰ ਕੇ ਬੇੜੀਆ ਕੰਢੇ ਲਾਉਣ ਦੀ ਪ੍ਰੇਰਨਾ ਦਿੰਦਾ ਹੈ। ਕਿਤੇ ਲੋਕਾਂ ਨਾਲ ਅਤੁੱਟ ਸਾਂਝ ਵਾਲੀ ਧੁਨ "ਮੇਰਾ ਟਿਕਾਣਾ" ਪੇਸ਼ ਕਰਦਾ ਹੈ। ਕਵਿਤਾ "ਤਬਦੀਲੀ" ਵਿਚ ਲੇਖਕ ਕਲਾ ਦੀ ਸਿਖਰ ਛੂੰਹਦਾ ਹੈ :—

ਭੱਜ ਗਈ ਰਾਤ ਚਾਨਣ ਦਾ ਖਾਕੇ
ਇਕੋ ਵਾਰ ਕਰਾਰਾ ਨੀ,
ਝੁੱਗੀਆਂ ਦੇ ਵਿਰ ਕਿਰਣਾ ਲੱਥੀਆਂ
ਬਣ ਫ਼ਜਰੀ ਦਾ ਤਾਰਾ ਨੀ।

ਪੁਸਤਕ ਦੀ ਛਪਾਈ ਤੇ ਗੈੱਟ-ਅੱਪ ਬਹੁਤ ਵਧੀਆ ਹੈ। ਪੰਨੇ 80 ਅਤੇ ਕੀਮਤ ਚਾਰ ਰੁਪਏ ਵਾਜਬ ਹਨ।

ਅੰਤ ਵਿਚ ਮੈਂ ਅਕਾਦਮੀ ਔਫ਼ ਆਰਟ ਕਲਚਰਲ ਐਂਡ ਲੈਂਗੁਏਜਿਜ਼, ਜੰਮੂ ਅਤੇ ਕਸ਼ਮੀਰ ਵਲੋਂ ਦਿਤੀ ਸਹਾਇਤਾ ਦੀ ਸ਼ਲਾਘਾ ਕਰਦਾ ਹਾਂ ਅਤੇ ਲੇਖਕ ਨੂੰ ਵਧਾਈ ਦਿੰਦਾ ਹਾਂ।

—ਫਕੀਰ ਚੰਦ ਤੁਲੀ

---

## ਲਿਖਾਰੀ ਸਭਾ ਰਾਮਪੁਰ

ਪੰਜਾਬੀ ਲਿਖਾਰੀ ਸਭਾ ਰਾਮਪੁਰ ਦੀ ਅਗਲੇ ਸਾਲ 1977 ਲਈ ਸਰਬ ਸੰਮਤੀ ਨਾਲ ਚੋਣ ਹੇਠ ਲਿਖੇ ਅਨੁਸਾਰ ਹੋਈ : ਸਰਪਰਸਤ—ਸੁਰਜੀਤ ਰਾਮਪੁਰੀ, ਪ੍ਰਧਾਨ—ਅਜਾਇਬ ਗ੍ਰੇਵਾਲ, ਮੀਤ ਪ੍ਰਧਾਨ—ਕੁਲਵੰਤ ਨੀਲੋਂ, ਸਕੱਤਰ—ਹਰਬੰਸ ਰਾਮਪੁਰੀ, ਮੀਤ ਸਕੱਤਰ—ਅੰਮ੍ਰਿਤ ਰਾਮਪੁਰੀ, ਪ੍ਰਚਾਰ ਸਕੱਤਰ—ਮਹਿੰਦਰ ਰਾਮਪੁਰੀ, ਵਿਤ ਸਕੱਤਰ—ਸ਼ਬੋਲ ਸਿੰਘ ਸੁਰਜੀਤ, ਆਡੀਟਰ — ਮਹਿੰਦਰ ਕੈਦੀ।

ਕਾਰਜ ਕਾਰਣੀ ਦੇ ਮੈਂਬਰ :—ਮੱਲ ਸਿੰਘ ਰਾਮਪੁਰੀ, ਸੁਰਜੀਤ ਰਾਮਪੁਰੀ, ਸੁਖਮਿੰਦਰ ਰਾਮਪੁਰੀ, ਸਜੱਣ ਗ੍ਰੇਵਾਲ, ਜੋਗਿੰਦਰ ਸਿੰਘ ਓਬਰਾਇ, ਤੇਲੂ ਰਾਮ ਕੁਹਾੜਾ, ਸੁਰਿੰਦਰ ਰਾਮਪੁਰੀ ਅਤੇ ਸੋਹਣ ਢੰਡ।





Approved By Department of :

AGRICULTURE PUNJAB GOVERNMENT

High Class Manufacturers of :

- QUALITY WHEAT THRASHERS
- MAIZE SHELLERS
- FERTI SEED DRILLS
- AND OTHER AGRICULTURAL IMPLEMENTS



QUALITY MARKED




ਕੁਆਲਟੀ ਮਾਰਕਡ



ਖੇਤੀ ਬਾੜੀ ਦੇ ਵਧੀਆ ਸਾਜ਼ ਸਾਮਾਨ ਬਨਾਉਣ ਵਾਲੇ।

TRADE **JASPAL** MARK

Grams : HABI INDUSTRIES | Phone : 2737

# *HABI INDUSTRIES (Regd.)*

10 Industrial Area
PHAGWARA—144401 (Pb.)



# ਦਲਜੀਤ ਦਾ ਵਿਛੋੜਾ

ਸਾਡਾ ਪਿਆਰਾ ਦੋਸਤ ਦਲਜੀਤ ਸਿੰਘ ਆਪਣੇ ਫਰਜ਼ ਦੀ ਪੂਰਤੀ ਕਰਦਾ ਹੋਇਆ ਸ਼ਹੀਦ ਹੋ ਗਿਆ ਹੈ। ਦਲਜੀਤ ਬੜਾ ਮਿਲਣਸਾਰ ਹੋਣਹਾਰ ਤੇ ਸਾਹਿਤਕ ਮੱਸ ਰੱਖਣ ਵਾਲਾ ਦਰਸ਼ਨੀ ਨੌਜੁਆਨ ਸੀ। ਪਹਿਲਾਂ ਉਹ ਮਿਲਟਰੀ ਵਿਚ ਕੈਪਟਨ ਸੀ ਪਰ ਉਥੋਂ ਉਸਨੂੰ, ਪਿਤਾ ਦੇ ਕਮਿਊਨਿਸਟ ਹੋਣ ਕਾਰਨ ਕੱਢ ਦਿਤਾ ਗਿਆ। ਹੁਣ ਉਹ ਐਕਸਾਈਜ਼ ਅਤੇ ਟੈਕਸ ਵਿਭਾਗ ਵਿਚ ਇਨਸਪੈਕਟਰ ਸੀ। 12 ਅਪਰੈਲ ਨੂੰ ਕਪੂਰਥਲਾ ਵਿਖੇ ਇਕ ਟਰੱਕ ਨੂੰ ਬਗੈਰ ਸਹੀ ਕਾਗਜ਼ਾਂ ਦੇ ਸਮਾਨ ਲਜਾਂਦੇ ਫੜਿਆ।



ਆਪਣੇ ਦਲੇਰ ਸੁਭਾਅ ਕਰਕੇ ਜਦ ਉਹ ਟਰਕ ਵਿਚ ਬੈਠ ਕੇ ਉਸ ਦਫਤਰ ਵਲ ਲੇਜਾ ਰਿਹਾ ਸੀ ਤਾਂ ਟਰਕ ਵਾਲਿਆਂ ਨੇ ਧੱਕਾ ਦੇ ਕੇ ਉਸ ਨੂੰ ਥੱਲੇ ਸੁਟ ਦਿਤਾ ਅਤੇ ਆਪ ਟਰਕ ਦੁੜਾ ਕੇ ਲੈ ਗਏ। ਸਿਵਲ ਹਸਪਤਾਲ ਕਪੂਰਥਲਾ ਵਿਚ ਦਲਜੀਤ ਦੀ ਮੌਤ ਹੋ ਗਈ। ਦਲਜੀਤ ਦੇ ਪਿਤਾ ਨੇ ਇਕ ਅਖਬਾਰੀ ਬਿਆਨ ਵਿਚ ਇਲਜ਼ਾਮ ਲਾਇਆ ਕਿ ਉਸ ਦੀ ਮੌਤ ਦੇ ਕਾਰਨਾਂ ਵਿਚ ਹਸਪਤਾਲ ਦੇ ਪਰਬੰਧਕਾਂ ਦੀ ਅਣਗਿਹਲੀ ਦਾ ਬਹੁਤ ਵੱਡਾ ਹੱਥ ਹੈ।

ਦਲਜੀਤ ਦੀ ਮੌਤ ਭਰ ਜੁਆਨੀ ਵਿਚ ਹੋਈ ਹੈ ਅਤੇ ਉਹ ਆਪਣੇ ਪਿਛੇ ਆਪਣੀ ਜੁਆਨ ਵਿਧਵਾ ਅਤੇ ਇਕ ਸਾਲ ਦਾ ਬੱਚਾ ਛੱਡ ਗਿਆ ਹੈ। ਦਲਜੀਤ ਆਪਣੀ ਡਿਊਟੀ ਦੀ ਇਮਾਨਦਾਰੀ ਨਾਲ ਪਾਲਨਾ ਕਰਦਾ ਹੋਇਆ, ਸਰਕਾਰੀ ਟੈਕਸ ਦੀ ਰਾਖੀ ਕਰਦਾ ਹੋਇਆ ਮਰਿਆ ਹੈ। ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਜਿਥੇ ਉਹ ਦਲਜੀਤ ਦੇ ਪਰਿਵਾਰ ਦੀ ਪੂਰੀ ਪੂਰੀ ਮਦਦ ਕਰੇ ਉਥੇ ਇਸ ਦੁਰਘਟਨਾ ਦੇ ਜ਼ੁਮੇਵਾਰ ਸਾਰੇ ਦੋਸ਼ੀਆਂ ਨੂੰ ਵੀ ਕੜੀ ਤੋਂ ਕੜੀ ਸਜ਼ਾ ਦੇਵੇ।

ਅਸੀ ਦਲਜੀਤ ਦਾ ਵਛੋੜਾ ਭੁਲ ਨਹੀਂ ਸਕਦੇ। ਇਸ ਭਿਆਨਕ ਟਰੇਜਿਡੀ ਤੇ ਦਲਜੀਤ ਦੇ ਪਰਿਵਾਰ ਅਤੇ ਮਿਤਰ ਮੰਡਲ ਦੇ ਗਮ ਵਿਚ ਸ਼ਰੀਕ ਹੁੰਦੇ ਕਾਮਨਾ ਕਰਦੇ ਹਾਂ ਕਿ ਕਾਮਰੇਡ ਦਰਸ਼ਨ ਸਿੰਘ ਇਸ ਦੁਖਾਂਤ ਨੂੰ ਦਲੇਰੀ ਨਾਲ ਸਾਹਮਣਾ ਕਰਦੇ ਹੋਏ ਸਮਾਜ ਸੇਵਾ ਦੇ ਖੇਤਰ ਵਿਚ ਅਗੇ ਵਾਂਗ ਹੀ ਲਗੇ ਰਹਿਣਗੇ।

# ਤੁਹਾਡਾ ਪੰਨਾ

"ਵਰਿਆਮ" ਅਪ੍ਰੈਲ ਦੇ ਰਸਾਲੇ ਵਿਚ 'ਬੋਲ ਬਾਣੀ ਦਾ ਸੰਜਮ' ਲੇਖ ਨੂੰ ਪੜ੍ਹਕੇ ਬਹੁਤ ਪ੍ਰਸੰਨਤਾ ਹੋਈ। ਕਈਆਂ ਨੂੰ ਵਖਾਇਆ ਤੇ ਪੜ੍ਹਾਇਆ ਤੇ ਬਾਰ ਬਾਰ ਸੁਣਿਆ।

ਤਰਨ ਸਿੰਘ ਵਹਿਮੀ. ਬੁਢੀ ਮਾੜੀ

—0—

"ਵਰਿਆਮ" ਵਿਚ ਕਵੀ ਜੀ ਦੇ ਲੇਖ ਬੜੇ ਰੋਚਕ ਹੁੰਦੇ ਹਨ। ਇਸ ਵਾਰ ਲੇਖ "ਬੋਲ ਬਾਣੀ ਵਿਚ ਸੰਜਮ" ਬੜਾ ਹੀ ਪਿਆਰਾ ਸੀ। ਗੁੱਸੇ (ਕਰੋਧ ਤੇ ਕਾਬੂ ਪਾਈਏ) ਵਾਲਾ ਲੇਖ ਮੈਨੂੰ ਬੜਾ ਰਾਸ ਆਇਆ ਹੈ। ਮੇਰੀ ਇਹ ਛੋਟੀ ਜਿੰਨੀ ਮੰਗ ਹੈ ਕਿ ਤੁਸੀਂ ਅਗੋਂ ਤੋਂ ਵੀ "ਵਰਿਆਮ" ਵਿਚ ਅਜਿਹੇ ਲੇਖ ਦਿੰਦੇ ਰਿਹਾ ਕਰੋ।"

ਗੁਰਜੀਤ ਧਨਜਵੰਤ, ਰਾਣੀਪੁਰ।

—0—

ਇਸ ਵਾਰ ਪਰਚੇ ਉਤੇ ਕ੍ਰਿਸ਼ਨ ਚੰਦਰ ਛਾਇਆ ਹੋਇਆ ਹੈ। ਇਹ ਸੁਭਾਵਿਕ ਹੀ ਹੈ। ਫਿਰ ਵੀ ਵਿਰਦੀ, ਖੁਰਸ਼ੀਦੀ ਤੇ ਇਕਬਾਲ ਦੀਪ ਮਨ ਨੂੰ ਮੋਹੰਦੇ ਹਨ।

ਗੋੜ ਗੰਜ (ਨੈਨੀਤਾਲ) ਤਰਲੋਕ ਮਨਸੂਰ

—0—

ਆਪ ਜੀ ਦੇ ਮਾਸਕ ਪੱਤਰ 'ਵਰਿਆਮ' ਨੂੰ ਪੜ੍ਹਕੇ ਮਨ ਬਹੁਤ ਹੀ ਪ੍ਰਸੰਨ ਹੋਇਆ। ਖਾਸ ਕਰਕੇ ਨਵੇਂ ਲੇਖਕਾਂ ਨੂੰ ਉਤਸਾਹਿਤ ਕਰਨ ਦਾ ਜੋ ਤੁਸੀਂ ਉਪਰਾਲਾ ਕੀਤਾ ਹੈ ਉਹ ਹੋਰ ਵੀ ਸ਼ਲਾਘਾ ਯੋਗ ਹੈ।

ਧਰਮਪਾਲ 'ਡੇਵਟ' ਗੀਤਕਾਰ ਅਲਾਵਲਪੁਰੀ।

—0—

ਐਤਕੀਂ ਕ੍ਰਿਸ਼ਨ ਚੰਦਰ ਦੀਆਂ ਰਚਨਾਵਾਂ ਛਾਪ ਕੇ ਤੁਸੀਂ ਮਹਾਨ ਕ੍ਰਿਸ਼ਨ ਚੰਦਰ ਨਾਲ ਇਨਸਾਫ ਕੀਤਾ ਹੈ।

ਮਹਿੰਦਰ ਰਾਮਪੁਰੀ, ਰਾਮਪੁਰ (ਦੁਰਾਹਾ)

ਮਾਰਚ ਅੰਕ ਵਿਚ ਡਾ: ਨਰੇਸ਼, ਰਾਜ ਸ਼ਰਮਾ, ਸੁਰਜੀਤ ਖੁਰਸ਼ੀਦੀ, ਕੇ. ਮਨਜੀਤ ਲੁਧਿਆਣਵੀ, ਪੰਛੀ, ਨੌਸ਼ਹਿਰਵੀ, ਦਲਬੀਰ ਜਿਹੇ ਨਾਂ ਪਾਠਕ ਨੂੰ ਸਹਿਜ ਹੀ ਖਿੱਚ ਰਹੇ ਹਨ। ਇਹ ਤੁਹਾਡਾ ਸ਼ਲਾਘਾ ਯੋਗ ਉਪਰਾਲਾ ਹੈ ਕਿ ਪੰਜਾਬੀ ਦੇ ਇਹ ਨਾਮਵਰ ਲੇਖਕ ਆਪਣਾ ਸਹਿਯੋਗ ਤੁਹਾਨੂੰ ਦੇ ਰਹੇ ਹਨ ਇਸ ਲਈ ਵਧਾਈ।

ਫੂਲ ਚੰਦ ਮਾਨਵ, ਬਠਿੰਡਾ

—0—

ਮਾਰਚ ਅੰਕ ਵਿਚ ਜੋ ਪਤਨੀ ਬਨਾਮ ਪਤੀ ਦੇ ਸਵਾਲ ਜਵਾਬ ਵਿਚ ਲਿਖਿਆਏ ਚੌਥੀ ਚਿੱਠੀ ਪਤਨੀ ਵਲੋਂ ਲਿਖੀ ਗਈ ਏ ਉਹ ਗਲਤ ਲਿਖਿਆ ਏ। ਉਹ ਪਤੀ ਵਲੋਂ ਏ। ਚਿੱਠੀ ਦੇ ਸ਼ੁਰੂ ਵਿਚ ਵੀ ਲਿਖਿਆ ਏ ਮੁੰਨੇ ਦੀ ਅਮਾਂ.........

ਪੂਰਨ ਸਿੰਘ ਨਿਰਾਲਾ, ਮਮੇਰਾਂ ਵੱਡੀ (ਸਿਰਸਾ)

—0—

ਬਾਬਾ ਗੁਰਮੁਖ ਸਿੰਘ ਦੀ ਤਸਵੀਰ ਟਾਈਟਲ ਤੇ ਦੇ ਕੇ ਤੁਸੀ ਸਾਬਤ ਕੀਤਾ ਹੈ ਕਿ ਦੇਸ਼ ਭਗਤਾਂ ਪ੍ਰਤੀ ਆਪਣੇ ਫਰਜ਼ ਤੋਂ ਤੁਸੀਂ ਸੁਚੇਤ ਹੋ। ਪ੍ਰੀਤਮਸਿੰਘ ਪੰਛੀ ਦੀ 'ਵਾਰਤਾ ਇਕ ਨਵੀਂ' ਰੋਚਕ ਹੈ। ਸਮੁਚੇ ਤੌਰ ਤੇ ਪਰਚਾ ਵਧੀਆ ਤੋਂ ਹੋਰ ਵਧੀਆ ਹੁੰਦਾ ਜਾ ਰਿਹਾ ਹੈ।

ਕਰਤਾਰ ਦਰਵੇਸ਼, ਫਾਜ਼ਿਲਕਾ

—0—

ਮੈਂ ਕਦੇ ਕਿਸੇ ਰਸਾਲੇ ਦੀ ਉਪਮਾਂ ਵਿਚ ਕਿਧੇ ਸੰਪਾਦਕ ਨੂੰ ਚਿੱਠੀ ਨਹੀਂ ਲਿਖੀ ਤੇ ਮੈਨੂੰ ਅਜੇਹਾ ਕਰਨਾ ਪਸੰਦ ਵੀ ਨਹੀਂ। ਪਰ ਵਰਿਆਮ ਦੇ ਪਿਛਲੇ ਦੋ ਅੰਕਾਂ ਦੀ ਦਿਖ ਕਾਇਦੇ ਕਾਨੂੰਨ ਨੂੰ ਟੁੰਬ ਗਈ ਤੇ ਬਸ ਤੋੜ ਗਈ...... ਮਾਰਚ ਅੰਕ ਦਾ ਟਾਈਟਲ...... ਬਾਬਾ ਗੁਰਮੁਖ ਸਿੰਘ ਲਲਤੋਂ ਤੇ ਹੇਠਾਂ ਜਗਤਾਰ ਦਾ ਸ਼ਿਆਰ...... ਅਨੇਕਾਂ ਪੁਰਾਣੀਆਂ ਯਾਦਾਂ ਨੂੰ ਤਾਜਾ ਕਰਦਾ ਹੋਇਆ ਭਵਿਖ ਲਈ ਜੂਝਣ ਦੀ ਤਾਕਤ ਬਖ਼ਸ਼ ਜਾਂਦਾ ਹੈ। ਪਰਚੇ ਦਾ ਵਕਤ ਸਿਰ ਨਿਕਲਣਾਂ ਤੇ ਏਨਾ ਖਿਚ ਭਰਪੂਰ, ਤੇ ਭਰਿਆ ਭਰਿਆ ਹੋਣਾ, ਇਸ ਮੌਸਮ 'ਚ (ਜਦੋਂ ਪਰਚਾ ਚਲਾਉਣਾ ਕਿੱਕਰ ਨੂੰ ਜੱਫੀ ਪਾਉਣ ਬਰਾਬਰ ਹੋਵੇ—ਕੀੜੇ ਤੇ ਕੰਡੇ) ਅਣਹੋਣੀ ਹੀ ਜਾਪਦੇ ਮੈਨੂੰ ਤਾਂ—

ਤਰਸੇਮ ਸਿੰਘ, ਜੰਡਿਆਲਾ

## ਸਰਗਰਮੀਆਂ :

### ਕੇਂਦਰੀ ਪੰਜਾਬੀ ਲੇਖਕ ਸਭਾ ਦਾ ਸਲਾਨਾ ਸਮਾਗਮ

25 ਅਪਰੈਲ, ਨੂੰ 'ਅਜੀਤ' ਭਵਨ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ) ਦੀ ਚੋਣ ਹੋਣੀ ਸੀ। ਸਭ ਤੋਂ ਪਹਿਲਾਂ ਭਾਰਤ ਤੇ ਪੰਜਾਬ ਦੇ ਉਘੇ ਲੇਖਕਾਂ ਕ੍ਰਿਸ਼ਨ ਚੰਦਰ, ਯਸ਼ਪਾਲ, ਜਾਨਿਸਾਰ ਅਖਤਰ, ਫਨੀਸ਼ਵਰ ਨਾਥ ਰੇਣੂ, ਉਮਰ ਸਿੰਘ, ਲਾਲ ਸਿੰਘ ਕਮਲਾ ਅਕਾਲੀ, ਈਸ਼ਰ ਸਿੰਘ ਮਝੈਲ, ਉਜਾਗਰ ਸਿੰਘ ਉਲਫਤ ਤੇ ਹਰਸਾ ਸਿੰਘ ਚਾਤਰ ਦੇ ਦਿਹਾਂਤ ਉਤੇ ਦੋ ਮਿੰਟ ਮੋਨ ਖੜੇ ਹੋ ਕੇ ਸ਼ਰਧਾਂਜਲੀ ਭੇਟ ਕੀਤੀ ਗਈ। ਫੇਰ ਪ੍ਰੋ: ਸੁਜਾਨ ਸਿੰਘ ਕਾਮਰੇਡ ਜਗਤਾਰ, ਡਾ: ਕੁਲਬੀਰ ਸਿੰਘ ਕਾਂਗ ਤੇ ਬਾਬਾ ਗੁਰਬਖਸ਼ ਸਿੰਘ ਬੰਨੂਆਨਾ ਦੀ ਤਜਵੀਜ਼ ਉਤੇ ਸਭਾ ਦੀਆਂ ਚੋਣਾਂ 24 ਜੁਲਾਈ 1977 ਤਕ ਅਗੇ ਪਾ ਦਿਤੀਆਂ ਗਈਆਂ। ਸਭਾ ਦੀ ਐਗਜ਼ੈਕਟਿਵ ਕਮੇਟੀ ਨੇ ਮਤਾ ਪਾਸ ਕੀਤਾ ਸੀ ਕਿ ਚੋਣ ਦੇ ਸੱਦੇ ਸੰਬੰਧਤ ਸਭਾਵਾਂ ਦੇ ਦਫਤਰ ਨੂੰ ਹੀ ਭੇਜੇ ਗਏ ਹਨ, ਜੋ ਸਭਾ ਦੇ ਹਰ ਮੈਂਬਰ ਨੂੰ ਭੇਜਣੇ ਚਾਹੀਦੇ ਸਨ। ਇਸ ਲਈ ਚੋਣ ਵਾਸਤੇ ਇਹ ਪੂਰਾ ਪ੍ਰਤੀਨਿਧ ਅਜਲਾਸ ਨਹੀਂ ਬਣ ਸਕਿਆ। ਇਹ ਵੀ ਮਤਾ ਪਾਸ ਹੋਇਆ ਕਿ ਜੋ ਹੋਰ ਮੈਂਬਰ ਭਰਤੀ ਹੋਣ ਜਾਂ ਸਭਾਵਾਂ ਸਬੰਧਤ ਹੋਣਾ ਚਾਹੁੰਣ ਤਾਂ ਉਹ 15 ਜੂਨ 1977 ਨੂੰ ਸ਼ਾਮ ਦੇ ਚਾਰ ਵਜੇ ਤਕ ਆਪਣੇ ਫਾਰਮ ਤੇ ਚੰਦੇ ਕੇਂਦਰੀ ਦਫਤਰ ਨੂੰ ਭੇਜ ਦੇਣ, ਉਪਰੰਤ ਮਤਿਆਂ ਦਾ ਸਿਲਸਿਲਾ ਸ਼ੁਰੂ ਹੋਇਆ। ਗਿਆਨੀ ਲਾਲ ਸਿੰਘ ਜੀ ਨੇ ਇਕ ਮਤੇ ਵਿਚ ਪੰਜਾਬ ਸਰਕਾਰ ਤੋਂ ਮੰਗ ਕੀਤੀ ਕਿ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਸੁਬਾਰਡੀਨੇਟ ਸੇਵਾ ਸੀਲੈਕਸ਼ਨ ਬੋਰਡ ਤੇ ਸਰਕਾਰੀ ਕਰਮਚਾਰੀ ਭਰਤੀ ਕਰਨ ਵਾਲੀਆਂ ਸੰਸਥਾਵਾਂ ਵਲੋਂ ਹੋਣ ਵਾਲੇ ਇਮਤਿਹਾਨਾਂ ਦਾ ਮਾਧਿਅਮ ਪੰਜਾਬੀ ਭਾਸ਼ਾ ਹੋਵੇ, ਪਾਸ ਹੋਇਆ ਕਿ ਸਕੂਲਾਂ ਕਾਲਜਾਂ ਤੇ ਯੂਨੀਵਰਸਿਟੀਆਂ ਵਿਚ ਪੰਜਾਬੀ ਨੂੰ ਅੰਗਰੇਜ਼ੀ ਦੀ ਥਾਂ ਜਾਂ ਲਾਜ਼ਮੀ ਮਜ਼ਮੂਨ ਦੇ ਤੌਰ ਤੇ ਪੜ੍ਹਾਇਆ ਜਾਏ, ਅਗਲੇ ਮਤੇ ਵਿਚ ਜਲੰਧਰ ਦੇ ਰੇਡੀਓ ਨੂੰ ਨਿਰੋਲ ਪੰਜਾਬ ਦਾ ਸਟੇਸ਼ਨ ਬਣਾਉਣ ਤੇ ਜ਼ੋਰ ਦਿਤਾ ਗਿਆ (ਜਿਸ ਤਰ੍ਹਾਂ ਰੋਹਤਕ ਤੇ ਹੋਰ ਸੂਬਿਆਂ ਦੇ ਰੇਡੀਉ ਆਪੋ ਆਪਣੀ ਸੂਬਕ ਜ਼ਬਾਨ ਦੇ ਰੇਡੀਉ ਹਨ) ਇਹ ਵੀ ਪਾਸ ਹੋਇਆ ਕਿ ਦਿੱਲੀ ਦੇ ਰੇਡੀਉ ਤੇ ਟੈਲੀਵੀਯਨ ਵਿਚ ਦਿੱਲੀ ਦੀ ਪੰਜਾਬੀ ਵਸੋਂ ਦੇ ਲਿਹਾਜ਼ ਨਾਲ ਪੰਜਾਬੀ ਪਰੋਗਰਾਮ ਦਾ ਸਮਾ ਨਿਸਚਿਤ ਕੀਤਾ ਜਾਏ।

ਡਾ: ਵਿਸ਼ਵ ਨਾਥ ਤਿਵਾੜੀ ਦੇ ਇਸ ਮਤੇ ਨੂੰ ਭਰਪੂਰ ਸਮਰਥਨ ਪ੍ਰਾਪਤ ਹੋਇਆ, ਕਿ ਪੰਜਾਬੀ ਨੂੰ ਚੰਡੀਗੜ੍ਹ ਦੀ ਰਾਜ ਭਾਸ਼ਾ ਬਣਾਇਆ ਜਾਏ ਤੇ ਸਕੂਲਾਂ, ਕਾਲਜਾਂ, ਅਦਾਲਤਾਂ ਅਤੇ ਸ਼ਾਸਨ ਵਿਚ ਯੋਗ ਥਾਂ ਦਿਤੀ ਜਾਵੇ। ਗਿਆਨੀ ਹਰੀ ਸਿੰਘ ਜਾਚਕ ਨੇ ਮਤਾ ਪੇਸ਼ ਕੀਤਾ ਕਿ ਹਰਿਆਣਾ, ਹਿਮਾਚਲ, ਦਿੱਲੀ, ਜੰਮੂ ਤੇ ਰਾਜਸਥਾਨ ਵਿਚ ਪੰਜਾਬੀ ਨੂੰ ਦੂਸਰੀ ਭਾਸ਼ਾ ਦਾ ਸਥਾਨ ਦਿਤਾ ਜਾਏ। ਡਾਕਟਰ ਧਰਮਪਾਲ ਸਿੰਗਲ ਦੀ ਏਸ ਮੰਗ ਦੀ ਭਰਪੂਰ ਪੁਸ਼ਟੀ ਹੋਈ, ਕਿ ਜੰਮੂ ਯੂਨੀਵਰਸਿਟੀ ਵਿਚ ਪੰਜਾਬੀ ਸਿਖਿਆ ਦੇ ਮਹਿਕਮੇ ਨੂੰ ਹਿੰਦੀ ਸਿਖਿਆ ਦੇ ਮਹਿਕਮੇ ਤੋਂ ਅਲਗ ਕੀਤਾ ਜਾਵੇ, ਪੰਜਾਬੀ ਮਹਿਕਮੇ ਦਾ ਹੈਡ ਹਿੰਦੀ ਹੋਣ ਕਰਕੇ ਪੰਜਾਬੀ ਦੇ ਵਿਕਾਸ ਲਈ ਲੋੜੀਂਦਾ ਕੰਮ ਨਹੀਂ ਹੋ ਰਿਹਾ। ਡਾ: ਕਾਂਗ ਦਾ ਇਹ ਮਤਾ ਪਾਸ ਹੋ ਗਿਆ ਕਿ ਅੰਮ੍ਰਿਤਸਰ ਦੇ 400 ਸਾਲਾਂ ਸਥਾਪਨਾ ਦਿਵਸ ਦੇ ਸਿਲਸਿਲੇ ਵਿਚ ਯੋਜਨਾਂਵਾਂ ਲਈ ਬਣੀਆਂ ਕਮੇਟੀਆਂ ਵਿਚ ਲੇਖਕਾਂ ਨੂੰ ਵੀ ਪ੍ਰਤੀਨਿਧਤਾ ਦਿਤੀ ਜਾਏ ਤੇ ਅੰਮ੍ਰਿਤਸਰ ਦੇ ਟਾਊਨ ਹਾਲ ਵਿਚ ਨਾਨਕ ਸਿੰਘ ਤੇ ਬਾਵਾ ਬਲਵੰਤ ਦੀਆਂ ਫੋਟੋਆਂ ਲਾਈਆਂ ਜਾਣ, ਜਸਵੰਤ ਸਿੰਘ ਕੰਵਲ ਦਾ ਪੇਸ਼ ਕੀਤਾ ਇਹ ਮਤਾ ਸਫਲ ਹੋ ਗਿਆ ਕਿ ਐਮਰਜੈਂਸੀ ਵੇਲੇ ਜਿਹੜੇ ਲਿਖਾਰੀ ਤੇ ਨਕਸਲੀ ਸਰਕਾਰੀ ਜ਼ੁਲਮ ਦਾ ਸ਼ਿਕਾਰ ਹੋਏ ਨੇ ਸਰਕਾਰ ਉਹਨਾਂ ਦੇ ਨੁਕਸਾਨ ਤੇ ਹਰਜਾਨੇ ਦੀ ਪੂਰਤੀ ਕਰੇ ਤੇ ਜ਼ੁਮੇਵਾਰ ਅਧਿਕਾਰੀਆਂ ਵਿਰੁਧ ਪੜਤਾਲ ਕਮਿਸ਼ਨ ਨਿਯੁਕਤ ਕਰੇ। ਆਖਰੀ ਮਤੇ ਵਿਚ ਸਰਕਾਰ ਦੀ ਇਸ ਹਰਕਤ ਤੇ ਘ੍ਰਿਣਾ ਪ੍ਰਗਟ ਕੀਤੀ ਗਈ ਕਿ ਉਸ ਨੇ ਪਿਛਲੇ ਸਾਲ ਸਮੂਹ ਇਕਠੀਆਂ ਕਿਤਾਬਾਂ ਖਰੀਦਣ ਲਈ ਮਨਜ਼ੂਰ ਕੀਤੀ ਰਕਮ ਖਰਚੀ ਨਹੀਂ ਜਿਸ ਨਾਲ ਪੰਜਾਬੀ ਪ੍ਰਕਾਸ਼ਨ ਨੂੰ ਧੱਕਾ ਲਗਾ ਹੈ।

●



੧ੳ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ।

# ASOKA BISCUIT

ਭਰਪੂਰ ਤੰਦਰੁਸਤੀ ਅਤੇ ਵਧੀਆ ਸਵਾਦ ਲਈ ਵਰਤੋ




WANTED SUB DEALERS

ਡੀਲਰ ਸ਼ਿਪ ਲਈ ਲਿਖੋ ਜਾਂ ਮਿਲੋ

Phone : 29996

## *NAMDHARI SALES AGENCIES*

*182/33-A CHANDIGARH*

---

Phones : Office : 267343
Resi. : 212667

## INDIAN FOOD AGENCIES

**229 Lajpat Rai Market, DELHI-110006**



Registered : P/JL—97 MONTHLY WARIAM May

Registered with the registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 6-5-1977